



# *Sri Satguru Jagjit Singh Ji E-library*

Sri Satguru Jagjit Singh Ji E-library has been created with the approval and personal blessings of Sri Satguru Uday Singh Ji. You can easily access the wealth of teaching, learning and research materials on Sri Satguru Jagjit Singh Ji E-library online, which until now have only been available to a handful of scholars and researchers.

This new Sri Satguru Jagjit Singh Ji E-library allows school children, students, researchers and armchair scholars anywhere in the world at any time to study and learn from the original documents.

As well as opening access to our historical pieces of world heritage, digitisation ensures the long-term protection and conservation of these fragile treasures. This is a significant milestone in the development of the Sri Satguru Jagjit Singh Ji E-Library, but it is just a first step on a long road.

In order to continue conserving, digitising and publishing our numerous literature online, we are asking for your support and involvement.

Please join with us in this remarkable transformation of the Library. You can share your books, magazines, pamphlets, photos, music, videos etc. This will ensure they are preserved for generations to come. Each item will be fully acknowledged.

Digitising our treasures is an ambitious undertaking. Every page, every object, must be photographed individually and with great care. The whole photographic process including lighting, colour temperature, and environmental controls must all be precisely regulated. Post processing is also done with meticulous care including orientation, de-skewing, sizing and finally quality control to ensure the documents reflect the true state of the originals.

## To continue this work, we need your help

Your generous contribution and help will ensure that an ever-growing number of the Library's collections are conserved and digitised, and are made available to students, scholars, and readers the world over. The Sri Satguru Jagjit Singh Ji E-Library collection is growing day by day and some rare and priceless books/magazines/manuscripts and other items have already been digitised.

We would like to thank all the contributors who have kindly provided items from their collections. This is appreciated by us now and many readers in the future.

Contact Details

For further information about the process or your contribution - please contact

Email: NamdhariElibrary@gmail.com

kirpal singh chana

# ਸਾਖੀ ਅਜਿਤੇ ਰੰਧਾਵੇ ਕੀ

ਪ੍ਰਾਚੀਨ ਹੱਥ ਲਿਖਤ ਜਨਮ ਪਤਰੀ

ਬਾਬੇ ਨਾਨਕੀ ਜੀ ਵਿਚੋਂ

ਪ੍ਰਕਾਸ਼ਕ:

**ਪੰਜਾਬੀ ਪ੍ਰਕਾਸ਼ਨ,**

91 MANTILLA DRIVE, COVENTRY, U.K.

ਵਿਕ੍ਰੇਤਾ: TIME CENTRE,– 20 Trewint Close, Exhall, COVENTRY

Printed by: DESIGN & PRINT SERVICES,
183 Rookery Road, Handsworth, Birmingham-21
Tel: 021-523-4034

Sewa Singh Chana

# ਆਰੰਭਕ ਅਰਦਾਸ

ਪਦ ਛੇਦਨ ਕਾ ਕਾਰਜ ਕੀਆ ॥
ਨਾਮ ਗੋਬਿੰਦ ਕਾ ਛਿਨ ਛਿਨ ਲੀਆ ॥
ਸਾਖੀ ਮਾਹਿ ਬਿਰਤੀ ਲਾਈ ਲਾਈ ॥
ਬਹੁ ਪ੍ਰੇਮ ਸੇ ਕਰੀ ਲਿਖਾਈ ॥
ਤਿਸਕਾ ਕਾਰਜ ਆਪ ਕਰਾਵੈ ॥
ਪੂਰਨ ਹੋਵੇ ਜਾ ਤਿਸ ਭਾਵੈ ॥
ਆਦਿ ਗੁਰੂ ਨਾਨਕ ਕੀ ਕੀ ਸਾਖੀ ॥
ਪੋਥੀ ਮਾਹਿ ਸਚ ਹੈ ਭਾਖੀ ॥
ਜਿਉ ਦੇਖੀ ਤੈਸੀ ਲਿਖ ਦੀਨੀ ॥
ਪਾਰਬ੍ਰਹਮ ਨੇ ਕਿਰਪਾ ਕੀਨੀ ॥
ਆਦਿ ਅੰਤ ਸ਼ੁਭ ਕਾਰਜ ਹੋਇਆ ॥
ਜਲ ਕੀ ਭਾਂਤ ਨ ਕਬਹੂੰ ਖਲੋਇਆ ॥
ਆਪਨੀ ਉਸਤਤ ਆਪ ਲਖਾਇ ॥
ਸੋ ਹੋਵੇ ਜੋ ਪ੍ਰਭ ਨੂੰ ਭਾਇ ॥
ਮਘਰ ਮਾਹਿ ਅਹਿਨਿਸ ਭਾਈ ॥
ਗੁਰ ਕਿਰਪਾ ਤੇ ਕਰੀ ਲਿਖਾਈ ॥
ਪੂਰਨਮਾਸੀ ਪੂਰਨ ਹੋਵੈ ॥
ਗੁਰ ਮੰਗੋਤੇਂ ਕੇ ਸਨਮੁਖ ਸੋ ਸੋਹਵੈ ॥
ਅਨਿਕ ਰੰਗ ਕੀ ਵੇਲ ਬਣਾਈ॥
ਗੁਰਮੁਖਿ ਜਨਾ ਹੈ ਕਿਰਤ ਛਪਾਈ ॥
ਸਭ ਸੰਗਤ ਕੀ ਨੇਕ ਕਮਾਈ ॥
ਇਸ ਕਾਰਜ ਕੇ ਹਿਤ ਹੈ ਲਾਈ ॥
ਗੁਰਮੁਖ ਅਜਿਤੇ ਰੰਧਾਵਾ ॥
ਧੂੜ ਗੁਰੂ ਚਰਨਨ ਕੀ ਲਾਵਾ॥

ਵੇਦ ਕਤੇਬ ਸ਼ਾਸਤ੍ਰ ਕੀ ਭਾਖਾ ॥
ਸਭਸ ਸੁਣੀ ਸਤਿਗੁਰ ਕੀ ਸਾਖਾ ॥
ਅਸਲ ਸਾਖੀ ਕਾ ਉਤਾਰਾ ਕੀਆ ॥
ਗੁਰੂ ਬਚਨ ਸਭਹੂੰ ਲਿਖ ਦੀਆ ॥
ਜੋ ਜਨ ਪੜੇ ਮਨ ਚਿਤ . ਲਾਇ ॥
ਵਾਹਿਗੁਰੂ ਕੀ ਸੋਭਾ ਪਾਇ ॥
ਸਭ ਮਿਲ ਕਰੋ ਸਾਖੀ ਕਾ ਜਾਪ ॥
ਪਾਰਬ੍ਰਹਮ ਪ੍ਰਗਟਾ ਹੈ ਆਪ ॥
ਦਾਸ ਕੀ ਕਿਰਤ ਸਫਲ ਹੋ ਜਾਇ ॥
ਜੇ ਗੁਰਸਿਖ ਮਨ ਮਹਿ ਦ੍ਰਿੜਾਇ ॥
ਸਾਖੀ ਧੁਰ ਦਰਗਾਹ ਤੇ ਆਈ ॥
ਬ੍ਰਮਿੰਘਮ ਮੈਂ ਕਰੀ ਲਿਖਾਈ ॥
ਇੰਗਲਿਸਤਾਨ ਮੇਂ ਸਿਖ ਅਨੇਕ ॥
ਨਾਮਧਾਰੀ ਵੀ ਸਿੰਘ ਬਿਬੇਕ ॥
ਗੁਰ ਪ੍ਰਤਾਪ ਤੇ ਕਾਰਜ ਕੀਨਾ
ਸਤਿਗੁਰ ਕੇ ਚਰਨੋਂ ਮਹਿ ਦੀਨਾਂ ॥
ਹਰ ਅਛਰ ਮਹਿ ਗੁਰ ਕਾ ਰੂਪ ॥
ਪ੍ਰਗਟ ਹੋਇਆ ਆਪ ਅਨੂਪ ॥
ਹਿਰਦੇ ਸੇ ਕੀਨੀ ਅਰਦਾਸ ॥
ਸਤਿਗੁਰ ਆਪਨੇ ਹੀ ਕੇ ਪਾਸ ॥
ਬਿਨੈ ਮੇਰੀ ਹੋਵੇ ਪਰਵਾਨ ॥
ਕਰਨ ਕਾਰਨ ਆਪੇ ਭਗਵਾਨ ॥
ਤਿਸ ਕਿਰਪਾ ਇਹ ਪੂਰਨ ਹੋਈ ॥
ਸਤਿਗੁਰ ਕੇ ਸਨਮੁਖ ਅਰਜੋਈ ॥

ਦੋਹਰਾ ॥ ਸੇਵ ਕਰੀ "ਗੁਰਚਰਨ ਸਿੰਘ ਲੋਟੇ" ਮਨ ਚਿਤ ਲਾਇ ॥
ਗੁਰੂ ਨਾਨਕ ਕੀ ਬਖਸ ਹੈ ਇਤ ਉਤ ਹੋਤ ਸਹਾਇ ॥

17 ਵੀਂ ਸਦੀ ਦੇ ਅਖੀਰ ਲਿਖੀ ਗਈ ਜਨਮ ਪਤ੍ਰੀ ਬਾਬੇ ਨਾਨਕ ਕੀ ਸਾਡੇ ਪਰਿਵਾਰ ਦੇ ਨਿਜੀ ਸੰਗ੍ਰਹ ਵਿਚੋਂ ਹੈ। ਬਾਰਾਂ ਸੌ ਪੰਨਿਆ ਦੀ ਇਸ ਸਾਖੀ ਵਿਚ ਰੰਗ ਕਰਨ ਵਾਲੀਆਂ 213 ਨਿਕੀਆਂ ਤਸਵੀਰਾਂ ਦਾ ਚਿਤਰਕਾਰ ਬ੍ਰਿਟਿਸ਼ ਮੀਊਜ਼ਿਮ ਵਿਚ ਪਏ ਬਾਬਰਨਾਮਾ ਵਾਲਾ ਚਿਤਰਕਾਰ ਹੀ ਪਰਤੀਤ ਹੁੰਦਾ ਹੈ, ਸੰਭਵ ਹੈ ਕਿ ਇਹ ਜਨਮ ਸਾਖੀ ਸ਼ਾਹਜਹਾਂ ਦੇ ਵੇਲੇ ਉਸੇ ਚਿਤਰਕਾਰ ਨੇ ਚਿਤਰੀ ਹੋਵੇ, ਜਿਸਨੇ ਬਾਬਰਨਾਮੇ ਦੀ ਉਕਤ ਨਕਲ ਸਚਿਤਰ ਕੀਤੀ ਸੀ। ਇਹ ਵੀ ਸੰਭਵ ਹੈ ਕਿ ਦੋਹਵੇਂ ਕਿਰਤਾਂ ਖਾਸ ਚਿਤਰਕਾਰ ਘਰਾਣੇ ਦੀਆਂ ਹੋਣ, ਜ਼ਾਂ ਸ਼ਾਇਦ ਜਨਮਸਾਖੀ ਦੇ ਚਿਤਰਕਾਰ ਦੇ ਹਥ ਦੁਰਲੱਭ ਬਾਬਰਨਾਮਾ ਲਗ ਗਿਆ ਹੋਵੇ।

ਜਨਮ ਪਤ੍ਰੀ ਬਾਬੇ ਨਾਨਕ ਕੀ ਮਧ ਕਾਲੀਨ ਪੰਜਾਬੀ ਸਭਿਆਚਾਰ ਦਾ ਕੋਸ਼ ਹੈ। ਇਹ ਸੰਸਾਰ ਦੀ ਸਭ ਤੋਂ ਵੱਡੀ ਜਨਮਸਾਖੀ ਹੈ, ਆਕਾਰ ਵਿਚ ਵੀ ਤੇ ਵਿਸਥਾਰ ਵਿਚ ਵੀ।

ਇਕ ਸੌ ਪੰਨਿਆਂ ਦੀ ਅਜਿੱਤੇ ਰੰਧਾਵੇ ਵਾਲੀ ਗੋਸ਼ਟ ਜਨਮਪਤ੍ਰੀ ਬਾਬੇ ਨਾਨਕ ਕੀ ਦਾ ਹਿੱਸਾ ਹੈ, ਜੋ ਪਹਿਲੀ ਵਾਰ ਇਸ ਰੂਪ ਵਿਚ ਪ੍ਰਕਾਸ਼ਤ ਕੀਤੀ ਗਈ ਹੈ।

ਕਾਵੇਂਟਰੀ | ਚ. ਸ. ਚੰਨ (ਡਾ:)

# ਮੁੱਢਲੇ ਸ਼ਬਦ

ਸਾਖੀ ਅਜਿਤੇ ਰੰਧਾਵੇ ਕੀ ' ਜੋ ਅਸੀ ਆਪਣੇ ਸੁਹਿਰਦ ਪਾਠਕਾਂ ਨੂੰ ਪਹਿਲੀ ਵਾਰ ਭੇਟ ਕਰ ਰਹੇ ਹਾਂ - ਸਿਖ ਇਤਿਹਾਸ ਵਿਚ ਅਤਿਅੰਤ ਪ੍ਰਮਾਣੀਕ ਸਥਾਨ ਰਖਦੀ ਹੈ।

ਖੁਸ਼ੀ ਦੀ ਗਲ ਹੈ ਕਿ ਇਸ ਮਹਤਵ ਪੂਰਨ ਸਾਖੀ ਦਾ ਪੂਰਨ ਪਾਠ ਹੁਣ ਪ੍ਰਾਪਤ ਹੋਇਆ ਹੈ । ਜਿਸ ਦੁਰਲੱਭ ਜਨਮ ਸਾਖੀ ਵਿਚ ਇਹ ਪਾਠ ਲਿਆ ਗਿਆ ਹੈ ਉਹ ਕਸ਼ਮੀਰੀ ਕਲਮ ਦੀ ਸਤਾਰਵੀਂ ਅਠਾਰਵੀਂ ਸਦੀ ਦੀ ਅਦਭੁਤ ਕਿਰਤ ਹੈ, ਜੋ ਕਈ ਕਾਰਨਾਂ ਹਿਤ ਅਗਿਆਤ ਰਹੀ ਹੈ। ਸਭ ਤੋਂ ਵਡਾ ਕਾਰਨ ਇਤਿਹਾਸਕ ਅਤੇ ਰਾਜਨੀਤਕ ਹੈ। ਇਸ ਦੀ ਵਿਸ਼ੇਸ਼ ਮਿਸਾਲ ਇਸ ਪ੍ਰਕਾਰ ਹੈ :-

1947 8 ਦੀ ਗੱਲ ਹੈ ਕਿ ਮਹਾਰਾਜਾ ਪਟਿਆਲਾ ਨੇ ਕੌਮੀ ਇਕੱਠ ਕੀਤਾ ਸੀ, ਜਿਸ ਵਿਚ ਤਕਰੀਬਨ ਸਾਰੀਆਂ ਸਿੱਖ ਸੰਸਥਾਵਾਂ ਦੇ ਮੋਢੀ ਸੱਦੇ ਸਨ। ਉਹਨਾਂ ਵਿਚ ਭਾਈ ਭਗਵੰਤ ਸਿੰਘ ' ਹਰੀ ਜੀ ' ਭਾਈ ਕ੍ਹਾਨ ਸਿੰਘ ਨਾਭਾ ਦੇ ਸਪੁਤਰ ਨੇ ਦਸਿਆ ਕਿ ਉਹ੍ਹਨਾਂ ਦੇ ਬਾਬਾ ਜੀ " ਬਾਬਾ ਨਰੈਣ ਸਿੰਘ ਜੀ ( ਭਾਈ ਕਾਨ੍ਹ ਸਿੰਘ ਜੀ ਦੇ ਪਿਤਾ ਜੀ ) ਪਾਸ ਇਕ ਆਦਮੀ ਆਇਆ ਜਿਸ ਦਾ ਨਾਮ ਪ੍ਰਤਾਪਸਿੰਘ ਸੀ। ਇਸ ਪ੍ਰਤਾਪ ਸਿੰਘ ਨੂੰ ਅੰਗਰੇਜ਼ਾਂ ਨੇ ਲਾਹੌਰ ਵਿਚ ਸਰਦਾਰਾਂ ਦੇ ਮੁੰਡਿਆਂ ਨੂੰ ਪੜ੍ਹਾਉਣ ਲਈ ਰੱਖਿਆ ਹੋਇਆ ਸੀ। ਉਸ ਨੇ ਦਸਿਆ ਕਿ ਅੰਗਰੇਜ਼ਾਂ ਨੇ ਉਸਦੀ ਡਿਉਟੀ ਲਾਈ ਹੋਈ ਸੀ ਕੋਈ ਵੀ ਸੌ ਸਾਖੀ ਨਹੀਂ ਰਹਿਣ ਦੇਣੀ। ਅਤੇ ਅਗੇ ਚਲ ਕੇ ਉਸਨ੍ਹੇ ਦਸਿਆ ਕਿ ਸੌ ਸਾਖੀ ਦਾ ਪਾਠ ਉਸਨੇ ਇੰਨਾਂ ਭੰਨਿਆਂ ਤੋੜਿਆ ਕਿ ਜੇ ਕਰ ਉਹ ਆਪ ਵੀ ਮੁੜ ਉਸਨੂੰ ਸੋਧਣਾ ਚਾਹੇ ਤਦ ਇਹ ਗਲ ਉਸਦੇ ਲਈ ਵੀ ਸੰਭਵ ਨਹੀਂ ।

ਇਸੇ ਹੀ ਤਰਾਂ ਜਨਮ ਸਾਖੀਆਂ ਉਤੇ ਵੀ ਇਹੋ ਗਲ ਵੀ ਢੁਕਦੀ ਹੈ। ਪਿਛਲੀ ਸਦੀ ਵਿਚ ਤੋੜ ਮਰੋੜ ਕਰਕੇ ਅਨੇਕਾਂ ਜਨਮ ਸਾਖੀਆਂ ਛਪਿਆਂ ਅਤੇ ਬਦਕਿਸਮਤੀ ਨਾਲ ਅਸਲ ਸਾਖੀਆਂ, ਜਿਨ੍ਹਾਂ ਰਾਹੀ ਇਤਿਹਾਸ ਦੇ ਰੌਸ਼ਨ ਕਾਂਡਾਂ ਦਾ ਪਤਾ ਚਲਣਾ ਸੀ, ਉਹ ਸਾਡੀ ਦ੍ਰਿਸ਼ਟੀ ਗੋਚਰ ਨਹੀਂ ਹੋ ਸਕੀਆਂ। ਇਹ ਸਾਡੇ ਨਵੇਂ ਹਾਕਮਾਂ ਭਾਵ ਅੰਗਰੇਜਾਂ ਦੀ ਪ੍ਰਸਿਧ ਕੂਟਲ ਨੀਤੀ – " ਪਾੜੋ ਅਤੇ ਰਾਜ ਕਰੋ " – ਨਤੀਜਾ ਸੀ।

ਅੰਗਰੇਜ਼ਦੀ ਤਲਵਾਰ ' ਅਜਿਤੇ ਰੰਧਾਵੇ ਵਾਲੀ ਪ੍ਰਮਾਣੀਕ ਸਾਖੀ ਉਤੇ ' ਨਿਝੱਕ ਅਤੇ ਭਰਪੂਰ ਵਾਰ ਕਰਦੀ ਹੋਈ ਨੇ ਸਿੱਖ ਜਗਤ ਵਿਚ ਇਸਦੇ ਗੌਰਵ ਮਈ ਇਤਿਹਾਸਕ ਪੱਖ ਨੂੰ ਮਿਥਹਾਸਕ ਨਹੀਂ ਰਹਿਣ ਦਿਤਾ।

ਸਤਿਗੁਰਾਂ ਦੀ ਅਪਾਰ ਕਿਰਪਾ ਦੁਆਰਾ ਅਜ ਕੋਈ ਤਿੰਨ ਸਦੀਆਂ ਪਿਛੋਂ ਇਹ ਸਾਖੀ ਆਪਣੇ ਪੂਰਨ ਰੂਪ ਵਿਚ ਭਾਵ ਇਕ ਸੌ ਪੱਚੀ ਸਫੇ ਉਤੇ ਵਿਸਤਰਤ – ਸਾਡੇ ਸਾਹਮਣੇ ਆਈ ਹੈ।

ਇਸ ਸਾਖੀ ਤੋਂ ਇਹ ਪ੍ਰਤੀਤ ਹੁੰਦਾ ਹੈ ਕਿ ਅਜਿਤਾ ਰੰਧਾਵਾ ਬਾਲ ਅਵਸਥਾ ਵਿਚ ਹੀ ਸੀ ਜਦੋਂ ਸ੍ਰੀ ਗੁਰ ਨਾਨਕ ਦੇਵ ਜੀ ਨੂੰ ਮਿਲਿਆ। ਆਪਣੀ ਜਗਿਆਸਾ ਕਾਰਣ , ਅਜਿਤੇ ਤੇ ਗੁਰੂ ਜੀ ਤੋਂ ਉਨ੍ਹਾਂ ਦਾ ਸਮੂੰਹ ਜੀਵਨ ਫਲਸਫਾ ਗ੍ਰਹਿਣ ਕਰਨ ਲਈ ਬੇਅੰਤ ਪ੍ਰਸ਼ਨ ਕੀਤੇ। ਫਲ ਸਰੂਪ ਵਿਚ ਇਹ ਲੰਮੀ ਸਾਖੀ ਹੋਂਦ ਵਿਚ ਆਈ। ਇਹ ਸਭ ਕੁਛ ਭਾਈ ਬਾਲਾ ਜੀ ਨੇ ਅਖੀ ਡਿਠਾ ਤੇ ਇਸ ਲਈ ਇਸ ਸਾਖਾ ਦਾ ਹੂ ਬ ਹੂ ਸਰੂਪ ਕੇਵਲ ਭਾਈ ਬਾਲੇ ਵਾਲੀ ਜਨਮ ਸਾਖੀ ਵਿਚੋ ਹੀ ਉਪਲਬਧ ਸੀ। ਅੰਗਰੇਜ਼ ਨੇ ਭਾਈ ਬਾਲੇ ਦੀ ਹੋਂਦ ਨੂੰ ਸ਼ੱਕੀ ਸਿਧ ਕੀਤਾ ਹੈ ਅਤੇ ਅਸਲ ਸਾਖੀ ਨੂੰ ਲਕੋ ਲਿਆ।

ਪਰ ਹੁਣ ਸਮਾਂ ਬਦਲ ਚੁੱਕਾ ਹੈ। ਦੁੱਧ ਅਤੇ ਪਾਣੀ ਦਾ ਨਿਖੇੜ ਸਤਿਗੁਰਾਂ ਆਪ ਹੀ ਕਰਵਾ ਦਿਤਾ ਹੈ।

' ਅਜਿਤੇ ਰੰਧਾਵੇ ' ਦੀ ਸਾਖੀ ' ਸਿਖ ਜਗਤ ਲਈ ਇਕ ਅਜੇਹੀ ਰਹਿਮਤ ਹੈ ਜੋ ਸਾਡੇ ਭ੍ਰਿਸ਼ਟਾਚਾਰ ਨੂੰ, ਸਮਾਜ ਨੂੰ ਅਤੇ ਮਾਨਵਤਾ ਨੂੰ ਬਹੁਤਬਲ ਦੇ ਸਕਦੀ ਹੈ।

ਇਹ ਸਾਖੀ ਹੂ ਬ ਹੂ ਰੂਪ ਵਿਚ ਪਦ ਚੰਛੇਦ ਕਰਕੇ ਪ੍ਰਕਾਸ਼ਿਤ ਹੋ ਰਹੀ ਹੈ।

ਪਦ ਛੇਦ ਦਾ ਕਾਰਨ ਭਾਈ ਗੁਰਚਰਨ ਸਿੰਘ ਲੋਟੇ ਹੋਰਾਂ ਕੀਤਾ ਹੈ ਜਿਨ੍ਹਾਂ ਨੇ ਪਿਛੇ ਜਿਹੇ ਦਸ ਸਾਲ ਦੀ ਕਠਣ ਘਾਲਣਾ ਦੁਆਰਾ ਆਦਿ ਸ੍ਰੀ ਗੁਰੂ ਗ੍ਰੰਥ ਸਾਹਿਬ ਦੀ ਪਵੀਤਰ ਹੱਥ ਲਿਖਤ ਤਿਆਰ ਕੀਤੀ ਹੈ।

ਇਸ ਕਾਰਜ ਨੂੰ ਨੇਪਰੇ ਚਾੜਨ ਦਾ ਸਮੁਚਾ ਸਿਹਰਾ ਸੰਤ ਏਕਮ ਸਿੰਘ ਜੀ ਹੁਰਾਂ ਦੇ ਸਿਰ ਹੈ।

ਅਸੀਂ ਡਾ : ਚੰਨਣ ਸਿੰਘ ' ਚੰਨ ' ਦੇ ਵੀ ਰਿਣੀ ਹਾਂ ਜਿਨ੍ਹਾਂ ਨੇ ਬਹੁਤ ਹੀ ਮਿਹਨਤ ਨਾਲ ਇਹ ਜਨਮ ਸਾਖੀ ਲੱਭੀ ਅਤੇ ਇਸ ਅਮੁਲੇ ਖਜ਼ਾਨੇ ਨੂੰ ਸੰਗਤਾਂ ਨਾਲ ਸਾਂਝਿਆਂ ਕਰਨ ਦਾ ਸ਼ਲਾਘਾ ਯੋਗ ਕਦਮ ਚੁਕਿਆ।

ਸ੍ਰ ਗੁਰਦਿਆਲ ਸਿੰਘ ਰਾਏ ਹੋਰੀਂ ਵੀ ਸਾਡੇ ਧੰਨਵਾਦ ਦੇ ਪਾਤਰ ਹਨ। ਜਿਸ ਰੀਝ ਅਤੇ ਸ਼ੌਕ ਨਾਲ ਉਹਨਾਂ ਇਸ ਗ੍ਰੰਥ ਨੂੰ ਛਾਪਣ ਦਾ ਉਦਮ ਕੀਤਾ ਹੈ। ਉਹ ਏਸ ਯੁਗ ਦੇ ਪੰਜਾਬੀ ਪ੍ਰਕਾਸ਼ਕਾਂ ਦੇ ਵੱਸ ਦੀ ਗਲ ਨਹੀਂ

ਕਵੈਂਟਰੀ

ਹਰਜਿੰਦਰ ਸਿੰਘ ' ਕੰਵਲ '

ਗੁਰੂ ਨਾਨਕ ਸਾਹਿਬ ਦਾ ਪੁੰਨ
ਭਏ ॥ ਪਖੋ ਕੇ ਰੰਧਾਵੇ ਗਏ ॥
ਇਹ ਸਾਖੀ ਜੋ ਸੁਨੇ ਸੁਨਾਇ ॥
ਪ੍ਰੇਮ ਭਗਤ ਸਤਿਗੁਰ ਕੀ ਪਾਇ
॥ ਜਿਉਂ ਗੁਰ ਕੀਨੀ ਬੰਦ ਖਲਾਸ
॥ ਤਿਉਂ ਦਾਸ ਦੀਨ ਕੀ ਕਾਟੋ
ਫਾਸ ॥

## ਸਾਖੀ

ਅਜਿਤੇ ਕਉ ਕਿਰਪਾ ਕਰੀ
ਸਹਜਿ ਸੁਭਾਇ ਦਿਆਲ ॥
ਬਾਣ ਪਰੀ ਬਖਸੀਸ ਕੀ
ਗੁਰੂ ਨਾਨਕ ਸਦਾ ਕਿਰਪਾਲ ॥

੧॥ਚਉਪਈ॥ ਫੁਨ ਬਾਬਾ
ਰੰਧਾਵੇ ਆਏ॥ਬਾਲੇ ਗੁਰ ਸਿਉਂ
ਬਚਨ ਸੁਣਾਏ॥ਬਚਨ ਕਰਉ
ਤਲਵੰਡੀ ਜਾਉ॥ਮਾਤ ਪਿਤਾ
ਬੰਧਨ ਮਿਲ ਆਉ ॥ ਗੁਰ
ਭਣਿਉ ਕੋ ਦਿਨ ਰਹੁ ਈਹਾਂ॥
ਪਾਛੈ ਮਿਲਉ ਜਾਇ ਸਭ ਜੀਆਂ
॥ਬਾਲੇ ਆਗਿਆ ਸਿਰ ਧਰ
ਲਈ॥ਇਹੀ ਕਥਾ ਅੰਗਦ
ਪੈ ਕਹੀ॥ਅਜਿਤਾ ਇਕ ਖੂਹ
ਪਰ ਆਇਆ॥ਆਵਤ ਗੁਰੂ
ਚਰਨੋਂ ਪੈ ਧਾਇਆ॥ਤਾਂ ਗੁਰੂ

ਨਾਨਕ ਬੋਲੇ ਨਾਂਹੀ ॥ ਅਜਿਤਾ
ਭੀ ਸਿਰ ਚੂਕੈ ਨ ਪਾਈ ॥ ਏਕ
ਪਹਿਰ ਜਬ ਇਤ ਬਿਧ ਭਇਆ
॥ ਸਮਾਧ ਛੂਟੀ ਗੁਰ ਤਿਸ ਸਿਉਂ
ਕਹਿਆ ॥ ਖੜਾ ਹੋਹੁ ਤੂੰ ਗੁਰੂ
ਪਿਆਰੇ ॥ ਉਠੇ ਨਹੀਂ ਗੁਰੂ
ਬਹੁਰ ਉਚਾਰੇ ॥ ਤੀਨ ਵਾਰ ਜਬ
ਸਤਿਗੁਰ ਕਹਿਆ ॥ ਬਹੁਰ
ਅਜਿਤਾ ਚਰਨੋਂ ਪਇਆ ॥ ਗੁਰੂ
ਕਹਿਆ ਕਹੁ ਮਹਾਂ ਮਨੋਰਥ ॥
ਤਿਨ ਕਹਿਆ ਤੁਮ ਜਾਨੋ
ਸੁਆਰਥ ॥ ਗੁਰ ਕਹਿਓ ਤੂੰ

ਕਰਮ ਸੁਭਾਗ॥ਰਾਇਬੁਲਾਰ
ਥੀਆਗੇ ਜਾਗ ॥ ਉਸ ਕੀ
ਦ੍ਰਿਸਟਿ ਦੇਹ ਨਹੀਂ ਖੁਲੀ ॥
ਤਹਿ ਨਜਰ ਇਸ ਤਨ ਮੈ
ਮਿਲੀ॥ਅਜਿਤੇ ਕੇ ਕਪਾਟ
ਖੁਲ ਗਏ॥ਖਿਨ ਮੈ ਅਉਰ
ਅਉਰ ਸੇ ਭਏ॥ਜਦ ਅਜਿਤਾ
ਭਇਓ ਨਿਹਾਲ॥ ਕਹਾ ਦੂਰ
ਜੋ ਗੁਰੂ ਦਿਆਲ ॥ ਅਜਿਤਾ
ਨਿਸਦਿਨ ਟਹਿਲ ਕਮਾਇ
॥ਇਕ ਖਿਨ ਸਤਿਗੁਰ
ਤਿਆਗਨ ਜਾਇ॥ਅਜਿਤਾ

ਵਾਚ॥ਇਕ ਦਿਨ ਅਜਿਤੇ ਗੁਰ
ਪੈ ਕਹੀ॥ਹੇ ਪ੍ਰਭ ਕਲੂ ਬਲੀ
ਹੈ ਸਹੀ॥ਇਹ ਕਿਸ ਕੀ ਰਾਖੈਗਾ
ਨਾਹਿ ॥ ਇਸ ਕਲ ਤੇ ਗੁਰ
ਲੇਹੁ ਬਚਾਹਿ ॥ ਗੁਰ ਭਾਖੀ
ਕਲ ਸਭ ਤੇ ਊਚਾ ॥ ਇਸ
ਕਲਜੁਗ ਮੈ ਗੁਨ ਹੈ ਸੂਚਾ ॥
ਜੇ ਕਉ ਹੋਵੈ ਸੁਘੜ ਸੁਚੇਤ॥
ਸੋ ਕਛੁ ਲਹੈ ਕਲੂ ਕੈ ਭੇਤ ॥
ਅਜਿਤਾ ਕਹੈ ਸੁਨੋ ਗੁਰਰਾਇ॥
ਤੁਝ ਬਿਨ ਭਰਮ ਕੋ ਮੇਰ
ਮਿਟਾਇ ॥ ਤੁਮ ਜੁ ਕਹੇ

ਕਲ ਜੈਗੁਨ ਮੂਚੇ ॥ ਪ੍ਰਗਟ
ਬਖਾਨੋ ਸਤਿਗੁਰ ਊਚੇ ॥ ਸ੍ਰੀ
ਗੁਰੂ ਨਾਨਕ ਵਾਚ॥ਗੁਰਭਾਖੀ
ਸੁਨ ਚੇਤ ਅਜਿਤਾ॥ਆਪਨੋ
ਆਪਨੋਗੁਣਜੁਗ ਲਿਤਾ ॥
ਸਭ ਊਚੇ ਹੈ ਆਪਨੇ ਕਾਲ॥
ਥਾਪ ਰਖੇ ਹੈ ਪ੍ਰਭ ਕਿਰਪਾਲ॥
ਸਤਿਜੁਗਸਚਤਰੇਤਾ ਜਗੀ
ਦੁਆਪਰ ਪੂਜਾਚਾਰ॥ ਕਲ
ਕੀਰਤਿ ਪਰਵਾਨ ਹੈ ਏਕ
ਨਾਮ ਨਿਰਧਾਰ ॥ ਅਉਰ
ਜੁਗਨ ਜੋ ਕਰਮ ਕਮਾਇ ॥

ਕਰ ਤਪਸਿਆ ਕਸਟ ਸਹਾਇ
॥ਲਾਖ ਬਰਸ ਜੋ ਤਪ ਕਉ ਕਰੈ
॥ਖਿਨ ਚੂਕੈ ਸੋ ਬਿਰਥਾ ਪੜੈ ॥
ਪਰਸੋ ਅੰਕੁਰ ਜਾਵੈ ਨਾਹਿ ॥
ਫਿਰ ਜਪ ਤਪ ਕਰਿ ਪਦ ਕਉ
ਪਾਹਿ॥ ਇਸ ਕਲ ਮੈ ਜੋ
ਚੇਤੈ ਨਾਮ॥ ਕਹਿ ਬਨ ਕੈ ਘਰ
ਮੈ ਬਿਸਰਾਮ॥ ਸੋ ਫਲ ਬਿਰਥਾ
ਕਦੇ ਨ ਜਾਇ॥ ਏਕ ਪਲਕ
ਮਨ ਸੁਧ ਧਿਆਇ ॥ ਏਕ
ਘੜੀ ਆਧੀ ਘੜੀ ਆਧੀ ਤੇ
ਫੁਨਿ ਆਧਿ॥ ਏਕ ਰਾਈ ਕੇ

ਸਿਮਰਨੇ ਮਿਟਹੈਂ ਕੋਟ ਅਪ-
ਰਾਧ॥ ਤਿਨਕੀਸਾਖਾਭੀ ਮਨ
ਚੀਨ॥ ਕਬੀਰਆਦਕਿਨਜਪ
ਤਪਕੀਨ ॥ ਏਕ ਪ੍ਰੇਮ ਮਗ
ਪ੍ਰੀਤਮਪਾਇਓ ॥ ਜਿਨ
ਭਗਤਨ ਮਨਸੁਧਿਧਿਆਇਓ
॥ਤਾਂਤੇ ਜਾਨੈ ਕਲਜੁਗ ਊਚਾ ॥
ਪੁਨ ਭੀ ਗੁਨ ਹੈ ਇਸ ਮੈ ਮੂਚਾ॥
ਦੋਹਰਾ॥ ਕ੍ਰਿਤਲਾਗੈਅਘਦੇਸ
ਕਉ ਤ੍ਰੇਤਾ ਗਾਮੈ ਹੋਇ॥ ਦੁਆਪਰ
ਗ੍ਰਾਸੈ ਗ੍ਰਿਹਿ ਧਨੀ ਕਲ ਕਰੈ
ਜੋ ਪਾਵੈ ਸੋਇ ॥ ੧ ॥ ਅਜਿਤੇ

ਸੁਣ ਮਨ ਮੈ ਸੁਖ ਲਹਿਓ ॥
ਨੇਮ ਨਾਮ ਜਪਨੇ ਕਾ ਗਹਿਓ॥
ਅਜਿਤਾ ਵਾਚ॥ ਹੇ ਗੁਰ ਮੁਝ
ਕਉ ਦੇਹੁ ਬਤਾਈ॥ ਗੁਰਮੁਖ
ਕਉ ਮਨਮੁਖ ਕਉ ਆਹੀ॥ ਅਉ
ਨਾਮ ਤਰੀਕ ਸਿਖ ਜੋ ਹੋਇ ॥
ਨਿਸਦਿਨ ਮਨ ਤਨ ਦੁਬਿਧਾ
ਗੋਇ॥ ਤਿਨ ਕੀਮਤ ਮੁਝ
ਦੇਹੁ ਬਤਾਇ॥ ਤਿਨ ਰਾਖਉ
ਪ੍ਰਭ ਕਉਨੈ ਜਾਇ॥ ਸ੍ਰੀ ਗੁਰੂ
ਨਾਨਕ ਵਾਚ ॥ ਗੁਰਮੁਖ
ਸੋ ਗੁਰ ਆਗਿਆ ਮਾਹਿ ॥

ਨਿਸਦਿਨ ਗੁਰ ਚਰਨੀ ਚਿਤ
ਚਾਹਿ॥ ਗੁਰ ਗੋਬਿੰਦ ਏਕ ਕਰ
ਗਹੈ॥ ਸੋ ਸਿਖ ਅਮਰਾ ਪਦ
ਕਉ ਲਹੈ॥ ੧ ॥ ਮਨਮੁਖ
ਗੁਰ ਮਗ ਚਲੇ ਨਾਹਿ॥ ਮਨ
ਭਾਵਤ ਸੋ ਕਿਰਤ ਕਮਾਹਿ॥
ਪਰ ਨਿੰਦਾ ਈਰਖ ਦੁਸਟਾਈ
॥ ਕਬਹੂ ਨਹਿ ਕਿਸ ਕੀ ਗਤ
ਗਾਈ॥ ਸੋ ਮਨ ਮੂਰਖ ਭਲੋ
ਕਹਾਵੈ ਆਪ॥ ਤਿਸ ਕੋ ਲਾਗੈ
ਜਮ ਕੋ ਤਾਪ॥ ਅਜਿਤਾ ਵਾਚ॥
ਹੇ ਗੁਰ ਆਪਨੇ ਕਰਮ ਪਰਮਾਨ

॥ਕਰਮ ਅਨਸਾਰ ਦੁਖ ਸੁਖ
ਫਲ ਜਾਨ॥ਜੋ ਮਨ ਨਹੀ ਮੁਖ
ਸਿਖ ਕਹਾਵੈ॥ਸੋ ਸਿਖ ਗੁਰ ਤੇ
ਕਛੂ ਨ ਪਾਵੈ ॥੧॥ ਸ੍ਰੀ ਗੁਰੂ
ਨਾਨਕ ਵਾਚ॥ ਸ੍ਰੀ ਗੁਰੂ ਕਹੈ
ਸੁਣਿ ਸਚੇ ਆਹਿ॥ ਜੈਸੋ ਕਰੈ
ਸੁ ਤੈਸੋ ਪਾਹਿ ॥ ਇਹ ਹਰਿ
ਰਾਖੀ ਨੇਤ ਬਣਾਇ ॥ ਤਿਸ
ਹਰਿ ਕੀ ਕ੍ਰਿਤ ਕਉਨ ਮਿਟਾਇ
॥ਹਕ ਪਰਾਇਆ ਨਾਨਕਾ
ਉਸ ਸੂਅਰ ਉਸ ਗਾਇ॥ਗੁਰ
ਪੀਰ ਹਾਮਾਂ ਤਾਂ ਭਰੇ ਜਾਂ ਮੁਰਦਾਰ

ਨ ਖਾਇ॥ਗਲੀ ਭਿਸਤਿ ਨ
ਜਾਈਐ ਛੁਟੀਐ ਸਚ
ਕਮਾਇ ॥ ਫੁਨ ਇਕ ਹੈ
ਸਤਿਗੁਰਵਡਿਆਈ॥ਬਿਰਦ
ਲਾਜਗੁਰ ਤਿਆਗੈ ਨਾਹੀ ॥
ਜਿਨ ਸਤਿਗੁਰ ਕਉ ਸਿਖ
ਕਹਾਇਓ॥ ਫੁਨ ਮਨ ਬਚ
ਕ੍ਰਮ ਪਾਪ ਕਮਾਇਓ॥ ਕਛੂ
ਸੁਕ੍ਰਿਤ ਨਹੀਂ ਕਬਹੂ ਕੀਨਾਂ॥
ਸਦਾ ਚਿਤ ਦੁਕ੍ਰਿਤ ਮਹਿ ਦੀਨਾਂ
॥ ਤਾ ਕਉ ਭੀ ਗੁਰ ਦੇਹ ਸਜਾਇ
॥ਆਪਨ ਕਰਮ ਆਉਰਨ

ਹੱਥ ਨਾਹਿ॥ ਦੋਹਰਾ॥ ਪਰਜਾ
ਕਰੈ ਸੋ ਭੂਪ ਕਉ ਭੂਪ ਕਰਹਿ
ਤਾਂ ਪਾਪ॥ ਤ੍ਰਿਅ ਕਰੈ ਸੋ ਪੀਆ
ਕਉ ਸਿਖ ਗੁਰੂ ਕਉ ਤਾਪ॥੧॥
ਮੋਹ ਸਮਾਨ ਕਉ ਅਰ ਨਹੀ
ਵਿਆਧਨ ਕਾਮ ਸਮਾਨ ॥
ਕ੍ਰੋਧ ਸਮਾਨ ਕਉ ਆਗ ਨਹੀ
ਸੁਖ ਨਹੀ ਸਮ ਗਿਆਨ ॥
੨॥ ਨਿਜ ਸਮਾਨ ਨਹੀ ਬਲ
ਥੀਓ ਜਲ ਨਹੀ ਮੇਘ ਸਮਾਨ
॥ ਦ੍ਰਿਗ ਸੀ ਜੋਤ ਨ ਆਉਰ
ਜਗ ਤ੍ਰਿਅ ਨ ਅਤਿ ਸਮ

ਧਾਨ ॥ ੩ ॥ ਬਿਦਿਆ ਮੀਤ
ਬਿਦੇਸ ਮੈ ਗ੍ਰਿਹਿ ਮਹਿ ਤ੍ਰਿਅ
ਸਮੀਤਿ ॥ ਅਉਖਧ ਮੀਤ
ਸੁਰੋਗੀਅਨ ਭੂਪਤ ਮੀਤ
ਸੁਨੀਤ॥ ੪॥ ਸਤਿ ਤੇ ਠਾਢੀ
ਪ੍ਰਿਥਵੀ ਸਤਿ ਤੇ ਤਾਪੈ ਭਾਨ ॥
ਸਤਿ ਤੇ ਪਵਨਾਦ ਕਥ ਹੈ
ਸਭ ਤਤ ਸਤਿ ਤੇ ਮਾਨ॥੫ ॥
ਚਲ ਲਖਮੀ ਚਲ ਪ੍ਰਾਨ ਚਿਤ
ਚਲ ਜੋਬਨ ਚਲ ਜੀਵ ॥
ਚਲਾ ਚਲੀ ਸੰਸਾਰ ਹੈ ਇਕ
ਨਿਸਚਲ ਧਰਮ ਸਦੀਵ ॥

੬॥ ਸੁਣ ਸੁਣ ਧਰਮ ਸੁਚੇਤ
ਹੀ ਸੁਣੇ ਅਧਰਮ ਸੁਰੇਖ ॥ ਸੁਣ
ਸੁਣ ਗਿਆਨ ਪ੍ਰਕਾਸ ਹੀ ਸੁਣ
ਸੁਣ ਪਾਈਐ ਮੋਖ ॥ ੭ ॥
ਸੁਣਉ ਅਜਿਤਾ ਸਿਖ ਸੋ ਹੋਇ॥
ਮਨ ਤਨ ਕਰ ਗੁਰਚਰਨੋ
ਗੋਇ॥ ਜੋ ਸਤਿਗੁਰ ਮਗ ਚਾਲੈ
ਨਾਹਿ॥ ਸੋ ਮਨਮੁਖ ਸਿਖ ਬ੍ਰਿਥਾ
ਕਹਾਹਿ॥ ਇਹੀ ਕਥਾ ਬਾਲੇ
ਸਭ ਕਹੀ॥ ਸੋ ਗੁਰੂ ਅੰਗਦ
ਮਨ ਧਰ ਲਈ॥ ਫੁਨ ਬਾਲੇ
ਸੁਭ ਵਾਕ ਉਚਾਰੇ ॥ ਅੰਗਦ

ਹਿਰਦੇ ਸੋ ਲੈ ਦ੍ਰਿੜ ਧਾਰੈ॥ਸੁਨਉ
ਗੁਰੂ ਪੁਨ ਅਜਿਤੇ ਕਹਿਓ॥ ਹੇ
ਗੁਰੂ ਇਕ ਭ੍ਰਮ ਜੀਅ ਮੈ ਰਹਿਓ
॥ ਅਉਰ ਜੁਗਨ ਮੈ ਗੁਰੂ ਕੇ
ਸਰੂਪ॥ ਅਉਰ ਦੇਹ ਕੈ ਮਨ
ਕੈ ਰੂਪ॥ ਸ੍ਰੀ ਗੁਰੂ ਨਾਨਕ ਵਾਚ
॥ ਮਾਨੁਖ ਜਾਮਾ ਜਗ ਕੇ ਮਾਹਿ॥
ਰਹੈ ਸਾਂਗ ਮੈ ਲਖੀਐ ਨਾਹਿ॥
ਸਲੋਕ ਮਹਲਾ ੧ ॥ ਜਾਮਾ
ਪਹਿਰ ਜੋਗ ਮੈ ਬੈਠਾ ਸਗਲ
ਪਰੋਈ ਸੁਤਿ ॥ ਅੰਧਕਾਰ
ਦੀਪਕ ਪ੍ਰਗਾਸਿਆ ਮਰਮ

ਨ ਜਾਨਿਆ ਦੂਤਿ ॥ ੧ ॥
ਸਤਿਜੁਗ ਵਿਚ ਜਾਮੇ ਚਉਰਾਸੀ॥
ਪਹਿਰੇ ਹੈ ਸਤਿਗੁਰ ਅਬਿਨਾਸੀ
॥ਤ੍ਰੇਤੇ ਮੈ ਭੀ ਸੋਈ ਜਾਨ ॥
ਦੁਆਪਰ ਭੀ ਸਮਲੇਹੁ ਪਛਾਨ
॥ਅਬ ਕਲ ਮੈ ਭੀ ਅਸੀ ਚਾਰ
॥ਜਾਮੇ ਪਹਿਰੇਗਾ ਨਿਰਧਾਰ॥
ਤਿਨ ਮੈ ਚਉਦਾ ਪਰਗਟ
ਪਛਾਨੋ ॥ ਸਤਰ ਗੁਪਤ
ਭਗਤ ਦ੍ਰਿੜ ਜਾਨੋ ॥ ਨਉਮੇ
ਸਆਂਗ ਸੁ ਭਾਰੀ ਜਾਨ ॥
ਬਹੁਤ ਭ੍ਰਮੈਗੇ ਸਿਖ ਅਜਾਨ॥

ਸਲੋਕ ਮਹਲਾ ੧॥ ਧੁੰਧੂਕਾਰ
ਅੰਗ ਮੂਹੈ ਏਕੋ ਸਤਿਗੁਰ ਰਾਇ॥
ਆਪੇ ਆਪ ਉਲਾਸ ਕਰ ਨਾਨਕ
ਦਰਸ ਕਰਾਇ ॥ ਅਜਿਤਾ
ਵਾਚ॥ ਹੇ ਗੁਰ ਉਹ ਕੋ
ਬੇਪਰਵਾਹਿ ॥ ਜਿਸ ਕੀ ਵਰਤੈ
ਸਦਾ ਰਜਾਇ ॥ ਸ੍ਰੀ ਗੁਰੂ
ਨਾਨਕ ਵਾਚ॥ ਆਦਿ ਪੁਰਖ
ਅਪਰੰਪਰ ਕਰਤਾ ਆਪੇ
ਦਾਨਾ ਬੀਨਾ ॥ ਕਹਣ
ਸੁਨਣ ਤੇ ਰਹੈ ਨਿਆਰਾ ਕਾਹੂ
ਸੰਗ ਨ ਥੀਨਾ॥੧॥ ਅਜਿਤਾ

ਸੁਣ ਗੁਰ ਤੋਹਿ ਸੁਣਾਵੈ॥ ਫੁਨ
ਦਸ ਏਹ ਗੁਰ ਸਾਂਗ ਦਿਖਾਵੈ॥
ਗਨਿਕਾ ਗ੍ਰਿਹ ਚਲ ਆਪ
ਸਜਾਵੈ॥ ਪੂਰਨ ਸਿਖ ਰਿਦਾ
ਨ ਡੁਲਾਵੈ॥ ਸਾਂਗ ਕਸਉਟੀ
ਕਰਕੈ ਕਸੈ ॥ ਨਿਰਮਲ
ਸਿਖ ਸੁ ਤਿਸ ਪਹਿ ਰਸੈ ॥
ਫੁਨ ਸੁ ਅਜਿਤੈ ਕਰੇ ਬਖਾਨ
॥ ਹੇ ਗੁਰ ਤੇਰੀ ਗਤ ਤੂੰ ਜਾਨ॥
ਮੈ ਪ੍ਰਭ ਕੀਨਾ ਬਹੁਤਾ ਬਾਦ॥
ਖਿਮਾਂ ਕਰੋ ਮੇਰਾ ਅਪਰਾਧ॥
ਸੁਨ ਪਿਆਰੇ ਇਹ ਸਚਾ

ਬਾਦ॥ ਸਫਲ ਸਾਸ ਜੋ ਇਸ ਮੈ
ਲਾਦ ॥ ਅਜਿਤਾਵਾਚ॥ ਹੇ ਗੁਰ
ਸਭ ਜੁਗ ਕੀ ਕਹੁ ਬਾਤ॥ ਕਉਨ
ਨਾਮ ਕਿਆ ਖੇਲ ਦਿਖਾਤ॥ ਸ੍ਰੀ
ਗੁਰੂ ਨਾਨਕ ਵਾਚ॥ ਸਤਿਜੁਗ
ਮਹਿ ਮਿਹਰਵਾਨ ਜੀ ਭਏ ॥
ਪੰਦਰਾ ਕੋਟ ਚਰਨ ਆ ਪਏ॥
ਸਤਰ ਪੀੜੀਆ ਹੂਆ ਰਾਜ॥
ਆਗਿਆ ਕੀਨੀ ਗੁਰ ਮਹਾਰਾਜ
॥ ਹਾਥੀ ਕਉ ਲੈ ਜਗ ਪੁਆਇਆ
॥ ਗੁਰ ਭਾਰੀ ਇਹ ਚਲਿਤ
ਦਿਖਾਇਆ ॥ ਤਦ ਸਤਿਗੁਰ

ਜੀ ਆਗਿਆ ਕੀਨ ॥ ਅਚੋ
ਪ੍ਰਸਾਦਿ ਸਿਖ ਪਰਬੀਨ॥ਸਭ
ਭਾਗੇ ਰਿਦ ਕੀਨ ਗਿਲਾਨ ॥
ਪਾਂਚ ਕੋਟ ਮੈ ਆਗਿਆ ਮਾਨ॥
ਪਾਂਚ ਕੋਟ ਜਬ ਹਾਥੀ ਪਾਇਆ
॥ਗੁਰੂ ਜੀ ਤਬ ਗਜ ਫੇਰ
ਜੀਵਾਇਆ॥ਫੁਨ ਸਭ ਧਾਇ
ਅਬ ਹਮ ਪਾਹਿ ॥ ਹਸ ਬੋਲੋ
ਤਬ ਬੇ ਪਰਵਾਹਿ ॥ ਉਹ ਜੋ
ਸਮਾਂ ਗਇਆ ਬਿਹਾਇ॥ਪਾਂਚ
ਕੋਟਨੇ ਪਾਇ ਗਾਇ ॥ ੧ ॥
ਤ੍ਰੇਤੇ ਗੁਰ ਜਨਕ ਜੀ ਭਏ ॥

ਇਕੀਸ ਕੋਟ ਸਿਖ ਚਰਨ ਪਏ॥
ਰਾਜ ਕੀਨ ਪੀੜ੍ਹੀ ਵਵੰਜਾ॥ ਗੁਰ
ਮਤ ਮਿਤ ਹੈ ਅਪਰ ਅਗੰਜਾ॥
ਆਗਿਆ ਭਈ ਅਸ ਜਗ ਪਾਵਉ
॥ ਸਭ ਸੇਵਕ ਭ੍ਰਮ ਤਜ ਕੇ ਖਾਵਉ
॥ ਸਾਤ ਅਹੇਉ ਚਉਦਾ ਰਿਦ ਭਾਗੇ
॥ ਤਬ ਅਸ ਚੇਤ ਭਇਓ ਸਭ
ਆਗੇ॥ ਫੁਨ ਉਹ ਚਉਦਾ ਆਇ
ਧਾਹਿ॥ ਆਗਿਆ ਪਾਹਿ ਤ ਅਬ
ਹਮ ਖਾਹਿ॥ ਗੁਰ ਭਾਖਿਓ ਬਿਧ
ਭਈ ਬਤੀਤ॥ ਕੋ ਜਨ ਸਾਧੈ
ਸਮਾਂ ਅਜੀਤ॥ ਦੁਆਪਰ ਗੁਰੂ

ਹਰੀ ਚੰਦ ਭਏ ॥ ਛਤੀ ਕੋਟ
ਚਰਨ ਆ ਪਏ॥ ਗੋ ਜਗ ਕਰਉ
ਸਤਿਗੁਰੂ ਕਹੇ ॥ ਚਉਬੀ ਵਿਚ
ਲੈ ਬਾਰਾਂ ਰਹੇ॥ ਫਿਰ ਗੁਰ ਲੀਨੀ
ਗਊ ਜਿਵਾਇ ॥ ਚਉਬੀ ਸੋ
ਤਬ ਮਨ ਪਛਤਾਇ॥ ਬਾਲਾ
ਕਹਿ ਸੁਣ ਗੁਰ ਕੀ ਜੋਤ॥ ਕਲ
ਮੈ ਨਾਨਕ ਕੀਓ ਉਦੋਤ ॥
ਬਹੁਤੇ ਸਿਖ ਹੋਵਹਿ ਬਹੁ ਕਾਲ
॥ ਚਉਰਾਸੀ ਪੀੜ੍ਹੀ ਦਲੇ ਖਿਆਲ
॥ ਸਤਰ ਗੁਪਤ ਚਉਦਾ ਸਿਖ ਆਤ
॥ ਇਹ ਭੀ ਸੁਨੀ ਗੁਰੂ ਪਹਿ ਬਾਤ

॥ਮਾਨੁਖ ਜਗ ਭੀ ਸੁਣਿਆ ਕਾਨ
॥ਸਭ ਮਿਤ ਜਾਨਉ ਤੁਮ
ਭਗਵਾਨ ॥ ਹੂਆ ਜਗ ਕੇ
ਆਗੈ ਹੋਇ ॥ ਹੇ ਗੁਰ ਇਹ
ਸੁਧ ਨਾਹੀ ਮੋਹਿ ॥ ਸ੍ਰੀ ਗੁਰੂ
ਅੰਗਦ ਵਾਚ ॥ ਭਾਈ ਬਾਲਾ
ਸਚ ਤੈਂ ਕਹੀ ॥ ਇਹ ਬਿਧ ਜੈ
ਭੀ ਨੈਨਹੁ ਲਹੀ ॥ ਮਾਨੁਖ
ਜਗ ਮਤ ਸੋਇ ਹੋਇ॥ ਬਾਲਾ
ਕਹੈ ਸੁਨਾਵੈ ਸੋਇ ॥ ਭਾਈ
ਬਾਲਾ ਗੁਰੂ ਅੰਗਦ ਤਾਹਿ ॥
ਇਕ ਦਿਨ ਬੋਲੇ ਨਾਨਕ

ਸਾਹਿ॥ਸਭੀ ਚਲੋ ਬਨ ਦੇਖਨ
ਜਾਹਿ॥ ਬਹੁ ਸਿਖ ਸੰਗ ਲੇ ਚਲੇ
ਅਗਾਹਿ॥ ਗਹਿਬਰ ਬਨ ਮੈ
ਪਰਾਪਤ ਭਏ॥ ਕਿਆ ਗੁਣ
ਬਰਨਉ ਸਬਦ ਮਨਏ॥ ਕੋ
ਫੂਲੋ ਜਿਉ ਬਨੇ ਸੁਹਾਇ॥ ਕੋ
ਫਲ ਭਾਰੇ ਰਹੇ ਝੁਕਾਇ॥ਅਤਿ
ਸੁਬਾਸ ਤਿਸ ਬਨ ਤੇ ਆਵੈ॥
ਨੰਦਨ ਬਨ ਜਿਉ ਅਧਿਕ
ਸਹਾਵੈ॥ਸੀਤਲ ਜਲ ਕੇ ਝਰਨੇ
ਝਰੈ॥ ਬਹੁਤ ਤਲ ਕਮਲ
ਨਸਿਉ ਭਰੈ॥ ਸੀਤਲ ਮੰਦ

ਸਗੰਧ ਬਿਆਰ ॥ ਅੰਡਸ ਬਨ
ਮਹਿਮਾ ਅਮਿਤ ਅਪਾਰ॥ਪੰਖੀ
ਮਿਠੈ ਸਬਦ ਸੁਨਾਇ॥ਸ੍ਰਵਨ
ਸੁਨਤ ਸੁਧ ਰਹੈਨ ਕਾਇ॥ਬਹੁਰੋ
ਆਗੈ ਚਲੇ ਅਲੇਖ ॥ ਕਰਨ
ਲਖੇ ਸਤਿਗੁਰ ਕੇ ਭੇਖ॥ਤਿਸ
ਬਨ ਮੈ ਦਾਮਨ ਕੇਢੇਰ॥ਮੁਹਰ
ਰੁਪਈਏ ਸਭ ਨੋ ਹੇਰ ॥ ਲੈ
ਲੈ ਪੋਟੈ ਸਭ ਉਠ ਭਾਗੈ ॥ ਦੋ
ਸਿਖ ਰਹੈ ਚਰਨ ਸੰਗ ਲਾਗੈ॥
ਆਗੈ ਬਨ ਮਹਿ ਚਾਲੈ ਸਾਹਿ
॥ਅਤਿ ਕੁਬਾਸ ਹੈ ਤਿਸ ਬਨ

ਮਾਹਿ॥ਇਕ ਪਗ ਤਿਸਤੇ
ਚਲਿਓ ਨ ਜਾਇ॥ਤਿਨ ਕੁਬਾਸ
ਮਨ ਦੀਨ ਭ੍ਰਮਾਇ॥ਇਕਤਰ
ਨੀਚੇ ਗੁਰ ਰਹਿ ਖੜੇ ॥ ਇਕ
ਮਿਰਤਕ ਥਾਤਿਤ ਥਾ ਪੜੇ ॥
ਤਿਸਤੇ ਆਵੈ ਅਤਿ ਦੁਰਬਾਸ ॥
ਗੁਰ ਨਾਨਕ ਕੇ ਅਮਿਤ ਬਿਲਾਸ
॥ਤਬ ਆਗਿਆ ਕੀਨੀ ਗੁਰਦੇਵ
॥ਇਸ ਕਉ ਖਾਇ ਸਫਲ ਤਿਸ
ਸੇਵ॥ ਬਚਨ ਮਾਨ ਇਕ ਚੁਪ
ਕਰ ਰਹਿਆ ॥ ਦੂਜਾ ਜਾਇ
ਨਿਕਟ ਬਹਿ ਗਇਆ॥ ਕਹੁ

ਗੁਰ ਇਸ ਕੋ ਕਿਸ ਦਿਸ ਖਾਉ ॥
ਜਿਤ ਬਿਧ ਤੁਮਰੀ ਆਗਿਆ
ਪਾਉ॥ ਗੁਰ ਭਾਖੀ ਭਖ ਪਗ ਕੀ
ਓਰ ॥ ਬਹੁਤ ਭਲਾ ਹੇ
ਸਤਿਗੁਰ ਮੋਰ ॥ ਜਬ ਉਨ
ਸਿਖ ਨੇ ਕਰ ਮੈ ਲਇਓ॥ ਤਬ
ਉਹ ਸੁਧ ਕੜਾਹਾ ਭਇਓ॥ ਫੁਨ
ਤਿਤ ਆਵੈ ਅਧਿਕ ਸੁਬਾਸ ॥
ਸਭ ਸੁਗੰਧ ਕੀ ਮਾਨੋ ਰਾਸ ॥
ਗੁਰ ਸੁਪ੍ਰਸੰਨ ਸੁਸਿਖ ਕੋ ਕਹਿਆ
॥ ਲਹਿਣਾਂ ਥਾ ਸੋ ਲਹਿਣੇ
ਲਹਿਆ ॥ ਭਾਈ ਬਾਲਾ ਇਹ

ਹਮ ਦੇਖਾ॥ਕਿਆ ਜਾਨਉ ਗਤ
ਅਲਖ ਅਲੇਖਾ॥ ਮਾਨਸ ਜਗ
ਇਹ ਹੈ ਕੋ ਅਉਰ ॥ ਸੁਨਤ
ਸਬਦ ਬਾਲਾ ਭਏ ਭਉਰ ॥
ਪ੍ਰੇਮ ਬਾਸ ਮੇ ਸੋਗਮ ਰਹੇ॥ ਮਾਨੋ
ਆਜ ਪਦਾਰਥ ਲਹੇ ॥ ਬਹੁਤ
ਕਾਲ ਮੈ ਭਇਓ ਸੁਚੇਤ ॥
ਅੰਗਦ ਚਰਨਾਂ ਲਾਗੈ ਹੇਤ॥
ਅੰਗਦ ਭਾਖੀ ਸੁਨਹੁ ਬਾਲਾ ॥
ਬਹੁਰੋ ਕਥਾ ਸੁਨਾਉ ਦਿਆਲਾ
॥ ਬਾਲਾ ਵਾਚ ॥ ਫੇਰ ਅਜਿਤੇ
ਕੋ ਅਰਦਾਸ ॥ ਹੇ ਗੁਰ ਜੀ

ਮੈ ਤੁਮਰਾ ਦਾਸ॥ ਇਹ ਜੋ ਬਰਨ
ਚਾਰ ਜਗ ਮਾਹਿ ॥ ਤਿਨ ਮੈ
ਅਧਿਕ ਕਉਨ ਸਦਾਹਿ॥ ਗੁਰ
ਭਾਖੀ ਬ੍ਰਾਹਮਨ ਹੈ ਊਚਾ॥ ਪਰ
ਜੋ ਰਹੈ ਕਰਮ ਮਹਿ ਸੂਚਾ॥ ਦਸ
ਪ੍ਰਕਾਰ ਕੇ ਬ੍ਰਾਹਮਨ ਅਹੇ ॥
ਸੁਧ ਜਨੋ ਮੇ ਇਸ ਬਿਧ ਕਹੇ॥
ਬਿਪ ਭਣੀਜੈ ਦਸ ਪ੍ਰਕਾਰਾ ॥
ਤਿਨ ਕੇ ਤੁਮ ਸੋ ਕਹੁ ਬਿਚਾਰਾ॥
ਦੇਵ ਬਿਪਰ ਰਿਖ ਬਿਪਰ ਹੈ
ਜਾਨੋ॥ ਬਿਪਰ ਬਿਪਰ ਅਰ
ਛਤਰੀ ਮਾਨੋ ॥ ਬੈਸ ਸੂਦ

ਅਰ ਏਕ ਬਿਡਾਲ ॥ ਪਸੁ
ਮਲੇਛ ਅਰ ਭਣੈ ਚੰਡਾਲ ॥
ਤਿਨ ਕੇ ਕਰਮ ਨਾਹੀ ਮੈ ਕਹੋ ॥
ਤਿਤ ਕਰ ਤੁਮ ਧੂ ਨਿਰਨੇ ਲਹੋ
॥ ਭਿਛਾ ਨਿਤ ਅਰ ਪੜ੍ਹੇ ਪੜ੍ਹਾਵੈ
॥ ਸਕਲ ਤਤ ਅਰ ਅਰਥ
ਮਿਲਾਵੈ ॥ ਇੰਦ੍ਰੀ ਜਿਤ ਸੀਤਲ
ਸੰਤੋਖ ॥ ਦੇਵ ਬਿਪਰ ਸੋ
ਨਿਰਗਤ ਰੋਖ ॥੧॥ ਤਪ ਅਰ
ਸਤ ਨ ਹਿੰਸਾ ਕਰੈ ॥ ਦਿਨ
ਦਿਨ ਖਟ ਕਰਮਨ ਅਨੁਸਰੈ
॥ ਆਪ ਪੜ੍ਹੈ ਅਉਰਨ ਕੋ

ਪੜ੍ਹਾਵੈ ॥ ਜਗੁ ਕਰੈ ਅਉਰਨ
ਕੋ ਕਰਾਵੈ ॥ ਭਿਛਿਆ ਲੇਹ
ਅਉਰਨ ਕਉ ਦੇਇ ॥ ਇਹ
ਖਟ ਕਰਮ ਹਿਰਦੇ ਸੁਨ ਲੇਇ
॥ ਕਾਲ ਲੋਪ ਕਬਹੂੰ ਨਹੀ ਹੋਈ
॥ ਰਿਖੀ ਬ੍ਰਾਹਮਨ ਕਹੀਅਤ
ਸੋਈ ॥ ੨ ॥ ਬਿਨ ਹਿੰਸਾ ਫਲ
ਮੂਲ ਲਿਆਵੈ ॥ ਤ੍ਰਿਨੈ ਸਦਾਹੈ
ਜਗ ਵਰਤਾਵੈ ॥ ਬਰਖਾ ਊਸਨ
ਸੀਤ ਸਬ ਸਹੈ ॥ ਬਿਪਰ ਬਿਪਰ
ਨਿਤ ਸਰਧਾ ਗਹੈ ॥ ੩ ॥
ਅਸ੍ਵਾਦਿ ਨ ਕਰੈ ਆਰੋਹ ॥

ਰਣ ਮੈ ਸੁਗਤ ਤਜੇ ਤਨ ਮੋਹ॥
ਨੀਤ ਸਹਿਤ ਠਾਨੇ ਆਰੰਭ ॥
ਛਤਰੀ ਬਿਪਰਨ ਹਿਰਦੈ ਦੰਡ
॥੪॥ ਅਰ ਜੋ ਉਤਮ ਬਣਜ ਹੈ
ਕਰੈ॥ ਪਸੁ ਰਾਖੈ ਖੇਤੀ ਵਿਸ
ਤਰੈ ॥ ਸੋਊ ਵੈਸ ਪ੍ਰਿਅ
ਬ੍ਰਾਹਮਣ ਕਹੀਐ ॥ ਅਬ
ਸੂਦਰ ਕੀ ਕ੍ਰਿਤ ਮਨ ਲਹੀਐ
॥੫॥ ਤੇਲ ਲੂਣ ਦੂਧ ਘ੍ਰਿਤ ਮਜਾ
॥ ਤਿਲ ਅਰ ਨੀਲ ਮਧ ਕਰੈ
ਬਣਜਾ॥ ਇਨਕੋ ਬਣਜ ਕਰਤ
ਹੈ ਜੋਈ ॥ ਸੂਦਰ ਬਿਪ

ਕਹੀਅਤ ਹੈ ਸੋਈ ॥ ੬ ॥ ਸਭ
ਭੂਤਨ ਕੇ ਦ੍ਰੋਹੇ ਕਰੈ॥ਸਭ ਕੈ
ਛਿਦ੍ਰਨ ਦੇਖਤ ਫਿਰੈ ॥ ਪ੍ਰਤੀ
ਦਿਨ ਹਿੰਸਾ ਕੋ ਅਧਿਕਾਰ ॥
ਬਿਪਰ ਕਹਾਵੈ ਸੋ ਮੰਜਾਰ॥੭
॥ਭਖ ਅਭਖ ਅਕਾਰਜ ਕਾਰਜ
॥ਗਮਨ ਅਗਮਨ ਲਖੈਨ
ਅਭਾਰਜ॥ਕ੍ਰਿਤਘਣ ਸਗਲ
ਪਸੂਨ ਕੇ ਲਛਨ ॥ ਸੋਪ
ਸਵਾਨ ਬਿਪ ਕਹਿਤ ਵਿਚ
ਛਨ॥੮॥ ਵਾਪੀ ਕੂਪ ਤਲਾਵ
ਪਰਾਵੈ ॥ ਬਣ ਬਗਾਦਕ

ਨਾਸ ਕਰਾਵੈ॥ਸੰਧਿਆ ਅਰ
ਇਸਨਾਨ ਨ ਜਾਨੈ॥ਐਸੇਬਿਪ
ਮਲੇਛ ਬਖਾਨੈ॥੯॥ਨਿੰਦਕ
ਲੋਭੀਪਰਧਨ ਹਰੈ॥ਨਿਰਦਈ
ਕੂਰ ਪ੍ਰਸੰਸਾ ਕਰੈ॥ਸੋ ਚੰਡਾਲ
ਬਿਪਕਰ ਮਾਨੋ ॥ ਐਸੇ ਦਸ
ਬਿਦ ਦੂਜ ਤੁਮ ਜਾਨੋ ॥੧੦॥
ਅਜਿਤਾ ਵਾਚ ॥ ਹੇ ਗੁਰ ਖਟ
ਸਸਤਰਕਾ ਭੇਵ ॥ ਕਰ
ਕਿਰਪਾ ਕਹਿਦੇ ਗੁਰਦੇਵ ॥
ਸ੍ਰੀ ਗੁਰੂ ਨਾਨਕ ਵਾਚ ॥
ਮੀਮਾਂਨਸਾ ਬੈਸੇਖ ਕਾ

ਕਹੀਏ ॥ ਨਿਆਇ ਪਤੰਜਲ
ਚਉਥਾ ਲਹੀਏ॥ਸਾਂਖ ਅਉਰ
ਬੇਦਾਂਤ ਬਖਾਨ ॥ ਏ ਖਟ
ਸਾਸਤਰ ਨਿਸਚੇ ਜਾਨ ॥੧॥
ਮੀਮਾਂਨਸਾ ਕਰਮੈਠਹਰਾਵੈ॥
ਜੈਸਾ ਬੋਲੈ ਤੈਸਾ ਪਾਵੈ ॥੧॥
ਬੈਸੇਖ ਕਸੁਭ ਸਮਾਂ ਬਤਾਵੈ ॥
ਸਮੇਂ ਬੋ ਇਹ ਫਲ ਸਮੇਂ ਸੁਖਾਵੈ
॥੨॥ਨਿਆਇਸ੍ਰਤੀਨੋ ਲੀਨ
ਪਛਾਣ॥ਕਾਰਨ ਕਾਰਜ ਕਰਤਾ
ਜਾਣ॥ ੩ ॥ਪਾਤੰਜਲ ਦ੍ਰਿੜ
ਜਾਣੈ ਜੋਗ॥ਸਿਧ ਜੋਗ ਮਿਟਹੈ

ਸਭ ਰੋਗ॥੪॥ ਸਾਂਖ ਕਹੈ ਬਿਨ
ਗਿਆਨ ਨ ਸਿਧ ॥ ਨਿਸਚੈ
ਗਿਆਨੀ ਲਹਿ ਹੈ ਨਿਧ॥ ਰਾਖਉ
ਨਿਤ ਅਨਿਤ ਵੀਚਾਰ ॥ ਇਹ
ਹੈ ਸਾਂਖ ਗਿਆਨ ਕੋ ਸਾਰ॥੫॥
ਬੇਦਾਂਤੀ ਇਹ ਨਿਰਨੇ ਕਹੈ॥
ਕਹਿਣ ਸੁਨਣ ਤੇ ਨਿਆਰਾ
ਅਹੈ ॥ ਕਰਮ ਨ ਗਿਆਨ ਬੰਧ
ਨ ਮੁਕਤਾ ॥ ਸਮਝ ਲੀਨ
ਸਿਵ ਆਪੈ ਸਕਤਾ॥ ੬ ॥ਇਹ
ਖਟ ਸਾਸਤਰ ਸਭ ਹੀ ਸਾਰ ॥
ਤਤ ਬਿਚਾਰੈ ਉਤਰੈ ਪਾਰ ॥

ਜੈਸੇ ਮਹਿਲ ਏਕ ਬਹੁ ਦੁਆਰਾ
॥ ਸਭ ਮਗ ਪਹੁੰਚੇ ਭੀਤਰ ਵਾਰਾ
॥ ਤੈਸੇ ਸੰਤਨ ਮਾਰਗ ਕਹੈ ॥
ਇਕ ਕਉ ਗਹੈ ਸੋ ਇਕ ਕਉ
ਲਹੈ ॥ ਇਹ ਖਟ ਸਾਸਤਰ
ਕੋ ਹੈ ਮੂਲ ॥ ਥੋਰੈ ਕਹਿਓ ਸੂਹੈ
ਅਸਥੂਲ ॥ ੭ ॥ ਅਜਿਤਾ ਵਾਚ
॥ ਅਬ ਪ੍ਰਭ ਸਿਧ ਜੋਗ ਬਤਲਾਵੋ
॥ ਆਠ ਅੰਗ ਸੋ ਪ੍ਰਗਟ ਸੁਨਾਵੋ
॥ ਸ੍ਰੀ ਗੁਰੂ ਨਾਨਕ ਵਾਚ ॥ ਦੋਹਰਾ
॥ ਸੁਣਹੁ ਸਾਧ ਚੇਤੰਨ ਅਸਟ
ਅੰਗ ਤੇ ਸਉ ਕਹੋ ॥ ਪ੍ਰਿਥਮ

ਅੰਗ ਜਮ ਨੇਮ ਤ੍ਰਿਤੀਏ ਆਸਨ
ਮਨ ਲਹੋ॥ ਸੋਰਠਾ॥ ਚਤੁਰਥ
ਪ੍ਰਾਣਾ ਜਾਮ ਪ੍ਰਤਆਹਾਰ ਖਟ
ਧਾਰਨਾਂ ਧਿਆਨ ਸਾਤਵੈਰਾਮ
ਅਸਟਮ ਅੰਗ ਸਮਾਧ ਹੈ ॥
ਅਬ ਇਨਕੋ ਕਹਿ ਪ੍ਰਗਟ
ਸੁਨਾਵੋ॥ ਨਿਰਨੇ ਕਰ ਕਹਿ
ਤੁਝੈ ਸੁਝਾਵੋ ॥ ਅਥ ਨੇਮ ਕੇ
ਲਛਣ॥ ਤਪ ਸੰਤੋਖ ਆਸਤਕ
ਦ੍ਰਿੜ ਗਹੈ॥ ਦਾਨ ਸੁ ਪੂਜਾ ਦੇਵ
ਸਾਰ ਬਾਕੇ ਮਨ ਗਹੇ॥ ਦੋਹਰਾ॥
ਲਾਜ ਮਤ ਪੁਨ ਜਾਪ ਹੈ ਹੋਮ

ਕਰੈ ਹਿਤਧਾਰ ॥ ਇਹ ਦਸ
ਪ੍ਰਕਾਰ ਕੇ ਨੇਮ ਹੈ ਲੀਜੈ ਸੰਤ
ਬਿਚਾਰ॥੨॥ਅਥ ਯਾਮ ਕੇ ਲਛਣ
॥ਪ੍ਰਿਥਮ ਅਹਿੰਸਾ ਸਤ ਵਖਾਣ॥
ਝੂਠ ਤਿਆਗ ਬ੍ਰਹਮ ਚਰਜ
ਪਛਾਣ॥ਖਿਮਾਂ ਧੀਰ ਦਇਆ
ਮਨ ਗਹੈ॥ਆਰਜ ਸੋਚ ਮਿਤ
ਖਾਵਨ ਕਹੈ॥੧॥ਅਬ ਖੜੰਗ
॥ਪ੍ਰਿਥਮੈ ਜੋਗੀ ਆਸਨ ਸਾਧੈ ॥
ਆਸਨ ਤੇ ਮੈਦੇ ਸਭ ਬਿਆਧੈ॥
ਚਉਰਾਸੀ ਆਸਨ ਸਿਵਜੀ
ਕਹੈ॥ਤਿਨ ਮੈ ਦੋ ਪਰਸਿਧ

ਜਗ ਅਹੈ ॥ ਸਿਧ ਆਸਣ
ਪਦਮਾਸਨ ਜਾਨੋ॥ਇਨ ਦ੍ਰਿੜ
ਕਰੈ ਸੋ ਜੋਗੀ ਮਾਨੋ ॥ ਸਿਧ
ਆਸਣ॥ਇੜੀਵਾਮਪਾਦਕੀਲ
ਗਾਵੈ ਸੀਵਨ ਬੀਚ ॥ ਦਖਣ
ਪਦ ਲੇਰਾਖ ਹੈਂਮੀਡਸੁ ਊਪਰ
ਮੀਤ ॥ ਡੰਡ ਸੋ ਸਰੀਰ ਸੀਧੋ
ਦ੍ਰਿੜ ਰਾਖੈ॥ ਸਤਿਗੁਰ ਦੀਓ
ਜੋ ਮੰਤਰ ਭੀਤਰ ਭਾਖੈ ॥ ਅਥ
ਪਦਮ ਆਸਣ ॥ ਦਖਣ ਉਰੂ
ਊਪਰ ਪ੍ਰਿਥਮ ਵਾਮ ਪਗ ਆਨੈ॥
ਵਾਮ ਉਰੂ ਊਪਰ ਦਖਣ ਤਬ

ਨਾਨੈ॥ ਦੋਊ ਕਰ ਫੇਰ ਪਿਸਟ
ਕੇ ਪਾਛੈ ਲਿਆਵੈ ॥ ਦ੍ਰਿੜ ਕਰ
ਗਹੈ ਅੰਗਸ ਦ੍ਰਿਸਟਿ ਨਾਸਾ ਦਿਸ
ਲਾਵੈ॥ ਜੋ ਸਾਧੈ ਪ੍ਰਥਮ ਆਸਨ
ਸਾਧ ॥ ਸੋ ਕਛੁ ਜਾਨੈ ਜੋਗ
ਅਗਾਧ॥ ਅਥ ਪ੍ਰਾਣਾ ਯਾਮ ॥
ਪੂਰਕ ਕੁੰਭ ਕਰੈ ਚਕ ਜਾਨ॥
ਇਨ ਤੀਨੋ ਕੇ ਨਿਸਚੇ ਮਾਨ॥
ਪੂਰਕ ਖਿੰਚਨ ਕੁੰਭਕ ਗਹਿਣਾ
॥ ਰੇਚਕ ਛਾਡਨ ਚੇਤਨ ਰਹਿਣਾ
॥ਨਾੜੀ ਹੈ ਬਹੁ ਬਿਧ ਬਿਸਥਾਰਾ
॥ ਤੀਨ ਨਾੜ ਹੈ ਤਿਨ ਮੈ ਸਾਰਾ॥

ਇੜਾ ਪਿੰਗਲਾ ਸੁਖਮਨਾ ਕਹੀ।
॥ਸਭ ਤੇ ਅਧਿਕ ਸੁਖਮਨਾ ਅਹੀ
॥ਦੋਹਰਾ॥ਵਾਮ ਇੜਾ ਮਧ
ਸੁਖਮਨਾ ਦਖਣ ਪਿੰਗਲ ਜਾਣ॥
ਤੀਨੋ ਗੁਣ ਹੈ ਤੀਨ ਕੋ ਸੋ ਅਬ
ਸੁਣੋ ਸੁਜਾਨ॥੧॥ਇੜਾ ਚੰਦ
ਪਿੰਗਲ ਅਰਕ ਸੁਖਮਨ ਅਗਨ
ਸਰੂਪ॥ ਕਾਜ ਹੋਤ ਸੁਖਮਨਾ ਤੇ
ਸਾਧਤ ਪ੍ਰਾਣ ਅਨੂਪ ॥ ੨ ॥
ਦਸ ਪ੍ਰਕਾਰ ਕੇ ਪਵਨ ਹੈ ਜੋਗੀ
ਜਾਨਤ ਤਾਹਿ ॥ ਸੋ ਸੁਣ
ਪਿਆਰੇ ਧਿਆਨ ਧਰ ਤੇ ਸਭ

ਦੇਹਿ ਸਿਝਾਹਿ॥ ੩॥ ਚੋਪਈ॥
ਪ੍ਰਾਣ: ਅਪਾਣ ਸਮਾਨ ਬਿਆਨ
॥ ਨਾਗ ਕੂਰਮਾ ਕ੍ਰਿਕਲ ਉਦਿਆਨ
॥ ਦੇਵਦਤਾ ਧੰਨ ਜੈ ਅਹੈ॥ ਦਸੋ
ਪੂਰਾਣ ਇਹ ਸਾਧਹੁ ਕਹੈ॥ ੧॥
ਦੋਹਰਾ॥ ਪ੍ਰਾਣ ਰਿਦੈ ਮੈ ਬਸਤ
ਹੈ ਗੁਦਾ ਅਪਾਨੈ ਜਾਨ॥ ਨਾਭ
ਸਮਾਨੈ ਜਾਣੀਐ ਕੰਠ ਬਸੈ
ਉਦਿਆਨ॥ ੧॥ ਧਿਆਨ
ਬਸੈ ਘਟ ਸਗਲ ਮੈ ਨਾਗ
ਕਰੈ ਉਦਗਾਰ॥ ਕੂਰਮ
ਪਲਕ ਉਘਾ ਰਹੀ ਖੁਧਿਆ

ਕ੍ਰਿਕਲ ਸੁਧਾਰ ॥ ੨ ॥ ਦੇਵ
ਦੇਵਤੇਵਾਕਮ੍ਰਿਤਕਧੰਨਜੇਰਹਿਤ
ਹੈ॥ਇਤਬਿਧਦਸਪ੍ਰਕਾਰਸਾਧਕ
ਜੋਗੀਕਹਿਤਹੈ ॥ਅਥ ਚਕਰ
ਨਾਮ॥ਪ੍ਰਿਥਮਚਕਰਆਧਾਰ ਹੈ
ਦੁਤੀਏ ਹੈਦ੍ਵਿਸਟਾਨ ॥ ਮਨ
ਪੂਰਕ ਹੈਤੀਸਰਾਚਤਰਅਨਾਹਦ
ਮਾਨ॥ ਪੰਚਮ ਚਕਰਵਿਸੁਧ
ਹੈਆਗਿਆਚਕਰ ਅਨੂਪ ॥
ਇਨਕੋਅਤ ਬਿਸਥਾਰ ਹੈ
ਮੰਤਰਵਰਨ ਸਰੂਪ ॥ ੧ ॥
ਅਥ ਮੁਦ੍ਰਾ ਨਾਮ॥ਛੰਦ॥ ਮਹਾ

ਮੂਦ੍ਰਾ ਮਹਾ ਬੰਧ ਸ਼ਹਿ ਬੇਧ ਜ਼ਨ
ਅਉਖੇਚਰੀ ॥ ਉੜੀ ਆਣ ਬੰਧ
ਸਮੂਲ ਬੰਧ ਸਬੰਧ ਜਲ ਥਲ
ਕਰੀ ॥ ਵਿਪ੍ਰੀਤ ਕਰਨੀ ਪੂੰਨ
ਵਿਜੋਲੀਸਕਤਚਾਲੀਨ ਕੀਜੀਐ
॥ ਇਮ ਹੋਇ ਜੋਗੀ ਅਮਰ
ਕਾਇਆਸੋਮਕਲਨਿਤਪੀਜੀਐ
॥ ੧ ॥ ਅਥ ਪਤ ਪਹਾਰ ॥
ਸਬਦ ਸਪਰਸਾਰੂਪ ਰਸ ਪੰਚ
ਪਾਂਚ ਪ੍ਰਤ ਅਹਾਰ ਗਿਆਨ
ਨੇਦ੍ਰੀ ਅਨਕੇ ਤਿਆਗੈ ਜੋਗੀ
ਜਾਨ ॥ ੧ ॥ ਅਥ ਧਿਆਨ ॥

ਸਰਗੁਨ ਰੂਪ ਧਿਆਨ ਧਰ
ਨਿਰਗੁਣ ਮੈ ਹੋਇ ਲੀਨ ॥ ਏ
ਧਿਆਨ ਕੀ ਧਾਰਨਾ ਸੁਣੋ
ਸੰਤ ਪ੍ਰਬੀਨ ॥ ੧ ॥ ਅਥ ਸੁਧ
ਵਰਨਨ ॥ ਭੂਲ ਜਾਇ ਸੁਧ
ਬੁਧ ਜਹਾ ਉਸਨ ਸੀਤ ਤੇ ਆਦ॥
ਪ੍ਰੇਮੀ ਪ੍ਰੀਤਮ ਏਕ ਹੈ ਸੋਊ ਸੁਧ
ਸਮਾਧ ॥ ੧ ॥ ਇਹ ਅਸਟਾਂਗ
ਜੋਗ ਕੇ ਕਹੈ ਕਰ ਪ੍ਰਸੰਨ ਜੋ ਤੋ
ਚਿਤ ਅਹੈ॥ ਅਜਿਤਾ ਵਾਚ॥ ਹੇ
ਪ੍ਰਭ ਇਨ ਤੇ ਜੋਗੀ ਸੋਇ॥ ਬ੍ਰਹਮ
ਲਹੈ ਸੋ ਨਿਰਭਉ ਹੋਇ ॥ ਕੈ

ਕੂਛ ਫੂਨ ਭੀ ਕਰਨਾ ਅਹੈ ॥
ਕੈ ਇਤ ਮਗ ਜੋ ਲਹਿਣਾ ਲਹੈ॥
ਸ੍ਰੀ ਗੁਰੂ ਨਾਨਕ ਵਾਚ॥ ਜੇਤੇ
ਮਾਰਗ ਸਤ ਕੇ ਸਭ ਤੇ ਪਾਵੈ
ਪਾਰ॥ ਜੋ ਮਗ ਠਗ ਲੂਟੇ ਨਹੀ
ਸੈ ਮਗ ਤ੍ਰਉ ਪ੍ਰਿਤਹਾਰ॥ ਅਜਿਤਾ
ਵਾਚ ॥ ਹੇ ਗੁਰੂ ਨਿਰਨੇ ਕਰ
ਸਮਝਾਵਉ ॥ ਠਗ ਸਿੰਧੀ
ਪ੍ਰਿਤਹਾਰ ਬਤਾਵਉ॥ ਮੈ ਮਤ
ਮੂੜ ਸਮਝ ਤੇ ਹੀਨੀ ॥ ਤਾਂਤੇ
ਖਿੰਨੀ ਖਨ ਪੂਛਉ ਦੀਨੀ ॥ ਸ੍ਰੀ
ਗੁਰੂ ਨਾਨਕ ਵਾਚ॥ ਦੋਹਰਾ ॥

ਅਮਰਾ ਪਦ ਜਿਨ ਪਾਇਓ ਪੂੰਨ
ਮਨ ਲੇ ਅਹੰਮੇਵ ॥ ਤਿਸਕਾ
ਸਰਮ ਬਿਰਥਾ ਗਇਓ ਅਃਉਤ੍ਰਝ
ਜੈਸੇ ਮੇਹ ॥ ੧ ॥ ਸਬਦ ਦਸ
ਪਰਸਾ ਰੂਪ ਰਸ ਗੰਧ ਹਿ ਲਾਗਉ
ਜੋਇ॥ਤਿਸ ਸਾਧਕ ਕੀ ਸਾਧਨਾ
ਬ੍ਰਿਥਾ ਜਾਤ ਹੈ ਸੋਇ ॥ ਇਨਹਿ
ਜੀਤ ਆਗੈ ਚਲੇ ਨੀਕੇ ਮਨ
ਠਹਿਰਾਇ ॥ ਤਿਸ ਕਉ
ਅਠਦਸ ਸਿਧ ਮਿਲੈ ਮਗ ਮੈ
ਲੇਤ ਰੀਝਾਇ ॥ ੧ ॥ ਅਠਦਸ
ਸਿਧੀ ਜਿਉ ਸੁਨੀ ਤਿਨ ਕੇ ਨਾਮ

ਪ੍ਰਭਾਉ॥ਤੇਤਉਕਉਸਮਝਾਈਐ
ਸੁਨਉ ਅਜਿਤਾ ਰਾਉ ॥ ੧ ॥
ਪਿਆਰੇਸਿਧਅਠਾਰਾਕਹੀਐ॥
ਪ੍ਰਭੂ ਧਾਰਨਾਤੇ ਤਿਨ ਲਹੀਐ॥
ਤਿਨ ਮੈ ਅਸਟਸਿਧਪ੍ਰਦਾਨ ॥
ਦਸ ਮਧਮਤੇ ਕਰਉ ਬਖਾਨ ॥
ਜਾਤੇ ਦੇਹਿ ਰੂਪ ਅਨਹੋਈ ॥
ਕਤਹੂੰ ਨਾਹਿ ਅਵਰਨਕੋਈ॥
ਅਨਮਾਨਾਮਸਿਧਜਹਿਜਾਨੈ ॥
ਮਹਾ ਮੋਹਣੀ ਮਾਇਆ ਮਾਨੈ ॥
੧॥ਜੋਤ ਨ ਕਰੈ ਮਹਾਬਿਸਥਾਰਾ
॥ਜਹਾਕਹਾਕਿਛਵਾਰਨਪਾਰਾ

॥ਮਹਿਮਾ ਨਾਮ ਸਿਧ ਕਉ ਕਹੀਐ
॥ਕਬਹੂੰ ਭੂਲ ਨ ਤਾ ਕਉ ਗਹੀਐ॥
੨॥ਜੋ ਇਸ ਦੇਹ ਅਤਲਘੂ ਕਰੈ॥
ਮੁਸਟ ਨ ਆਵੈ ਦ੍ਰਿਸਟਿ ਨ ਪਰੈ
॥ਸੋਊ ਲਗਮਾ ਸਿਧ ਕਹਾਵੈ ॥
ਸੁਰਜਨ ਜਾ ਕਉ ਨਿਕਟ ਨ
ਆਵੈ॥੩॥ਜੇ ਜੋ ਇੰਦ੍ਰੀ ਭੋਗ
ਨ ਕਰੈ॥ਜਹਾ ਕਹਾ ਬਿਖਆਨ
ਬਿਸਤਰੈ॥ਤਿਨ ਸਭ ਭੋਗਨ
ਜਾ ਕਰ ਲਹੀਐ ॥ ਪ੍ਰਾਪਤ
ਨਾਮ ਸਿਧ ਇਹ ਕਹੀਐ॥੪॥
ਏਕ ਠਉਰ ਬੈਠੇ ਸੋ ਰਹੈ ॥

ਦੇਖੈ ਸੁਨੈ ਸਕਲ ਕੀ ਕਹੈ॥ਨਾਹਿ
ਅਗੋਚਰ ਹੈ ਨ ਕਾਈ ॥ ਸੋ
ਪ੍ਰਕਾਸਕ ਸਿਧ ਕਹਾਈ॥ਇੰਦ੍ਰੀ
ਦੇਹ ਬੁਧ ਮਨ ਪ੍ਰਾਣ ॥ ਤਿਹੂੰ
ਲੋਕ ਤਿਨ ਕੇ ਜੋ ਸਿਆਨ॥ਤਿਨ
ਕਉ ਤਉ ਪ੍ਰੇਰੈ ਤਿਉ ਜਾਨੈ॥ਤਾਹਿ
ਈਸਤਾ ਸਿਧ ਬਖਾਨੈ॥ ੬ ॥
ਬਿਖ ਇਸ ਖਣ ਕਉ ਕਦੇ ਨ
ਗਹੈ॥ ਜਾ ਮੈ ਅਤਿ ਆਨੰਦਤ
ਰਹੈ॥ ਨਾਮ ਆਵਸਥਾ ਸਿਧ
ਕਹਾਵੈ॥ਸੁਰਜਨ ਜਾਕੈ ਨਿਕਟ
ਨ ਆਵੈ ॥ ਜੋ ਜੋ ਇਛਾ ਮਨ

ਮੈ ਲਿਆਵੈ ॥ ਸੋ ਸੋ ਸਕਲ
ਪਲਕ ਮੈ ਪਾਵੈ॥ਬਸ ਤਾ ਨਾਮ
ਸਿਧ ਹੈ ਸੋਈ ॥ ਹਰਿ ਭਗਤਾ
ਤਿਸ ਗਹੈ ਨ ਕੋਈ॥੭॥ਅਸਟਮ
ਸਿਧ ਇਹ ਅਤ ਪਰਵਾਨ॥ਇਨ
ਤੇ ਮਧਮ ਤਾ ਬੋਆਨ ॥ ਤਿਨ ਕੇ
ਗੁਣ ਵਿਆਪੇ ਨਹੀ ਕੋਈ ॥
ਨਾਮ ਅਨੂਪ ਕਹੀਐ ਸੋਈ ॥
੮॥ਦੂਰ ਸ੍ਰਵਨ ਸੁਨੈ ਸਭ
ਬੈਨ॥ਦੂਰਦਰਸ ਦੇਖੈ ਸਭ
ਨੈਨ॥ਮਨ ਕੇ ਬੇਗ ਮਨਹੁ ਜਬ
ਧਾਵੈ॥ਨਾਮ ਰੂਪ ਬਹੁ ਰੂਪ

ਬਣ੍ਹਾਵੈ ॥ ਪਰਕੇ ਤਨ ਮੈ ਕਰੈ
ਪਰਵੇਸਿ ॥ ਸਿਧ ਚਤਰ ਦਸੀ
ਪਰਤਖ ਹੇਸਿ॥ਨਿਜ ਇਛਾ ਤੇ
ਤਜੇ ਸਰੀਰ ॥ ਸੋ ਸੁਛੰਦਮ੍ਰਿਤ
ਹੈ ਬੀਰ ॥ ਮਿਲੈ ਅਪਸਰਨ
ਬਿਚਰੇ ਦੇਵ॥ ਦੇਖੈ ਤਿਨੈ ਲਹੈ
ਸਭ ਭੇਵ ॥ ਸੋ ਸੁਦਰਸਨ
ਕ੍ਰੀੜਾ ਕਹੀਐ ॥ ਮਿਥਿਆ
ਫਲ ਹੈ ਕਦੇ ਨ ਗਹੀਐ ॥ ਜੋ
ਸੰਕਲਪ ਕਰੈ ਸੋ ਹੋਈ ॥ ਤਥਾ
ਸੰਕਲਪ ਕਹੀਐ ਸੋਈ॥ ਜਹਾ
ਗਇਓ ਚਾਹੈ ਤਹਿ ਜਾਵੈ ॥

ਅਪਰਤ ਹਤ ਗਤ ਸਿਧ ਕੀ ਹਾਵੈ
॥ ਇਹ ਦਸ ਮਿਲ ਅਸਟਾਦਿਕ
ਕਹੀਏ ॥ ਅਉਰ ਤੀਨੋ ਤੂਛ
ਨ ਗਹੀਏ ॥ ਬਰਤ ਮਾਨ ਅਰ
ਭੂਤ ਭਵਿਖ ॥ ਸਭ ਕਿਛ ਜਾਨੈ
ਲਿਖ ਅਲਿਖ ॥ ਇਹ ਹੈ ਸਿਧ
ਤਰਕਾਲ ਗਿਆਨ ॥ ਆਗੈ
ਸਿਧ ਬਖਾਨੋ ਆਨ ॥ ਸੀਤ
ਉਸਨ ਜੋ ਆਦਿਕ ਦੂੰਦ ॥ ਤਿਨੈ
ਨਿਵਾਰੈ ਸੋਊ ਅਦੂੰਦ ॥ ਬਿਖ
ਅਰ ਸੂਰਜ ਜਲ ਕਉ ਥੰਭਾ ॥
ਜਾਤੇ ਹੋਇ ਸੋਇ ਅਚੰਭਾ ॥

ਪ੍ਰਤਿਸਟ ਸੋਇ ਸਿਧ ਕਹਾਵੈ ॥
ਹਰਿ ਜਨ ਤਾਕੈ ਨਿਕਟ ਨ ਆਵੈ
॥ਬੈ ਪਸਚਾ ਦਸ ਪੁਨ ਏ ਤੀਨ ॥
ਸਭ ਮਿਲੈ ਅਰਦਸ ਕਉ ਚੀਨ
॥ਇਨ ਕਾ ਮੂਲ ਰੂਪ ਉਚਾਰਾ ॥
ਸਾਖਾ ਬਹੁਤ ਨਹੀ ਬਿਸਥਾਰਾ॥
ਸਤ ਧਾਰਨਾ ਕਰਤੈ ਆਵੈ ॥
ਜੈਸੇ ਜੋਗੀ ਕਉ ਬਿਚਲਾਵੈ ॥ ਜੋ
ਇਨ ਤੇ ਵਿਚਲੇ ਨਹੀ ਕਬਹੂੰ ॥
ਤਉ ਪ੍ਰਭ ਚਰਨਨ ਪਾਵੈ ਤਬਹੂੰ
॥ ਅਜਿਤਾ ਵਾਚ ॥ਦੋਹਰਾ॥ ਹੇ
ਪ੍ਰਭ ਜੀ ਹਉ ਹੀਨ ਮਤ ਪ੍ਰਸ਼ਨ

ਕੀਨ ਬਹੁ ਬਾਰ ॥ ਸੋ ਅਘ ਮੋ
ਰਛਿਆ ਕਰੋ ਹਉ ਅਤਿ ਸੇਵਕ
ਥਾਰ॥੧॥ ਚੌਪਈ ॥ ਬਾਲਾ ਗੁਰ
ਅੰਗਦ ਪਹਿ ਕਹੈ ॥ ਬਹੁ ਬਿਧ
ਦੀਨ ਅਜਿਤਾ ਭਏ ॥ ਸ੍ਰੀ ਗੁਰੂ
ਨਾਨਕ ਜੀ ਹਸ ਤਾਹੀ॥ਕਹਿਓ
ਪ੍ਰਸੰਨ ਕਰ ਕੋ ਭ੍ਰਮ ਨਾਹੀ ॥
ਅਜਿਤਾ ਵਾਚ ॥ ਸਤਿਗੁਰ ਜੀ
ਮੋਕਉ ਕਹਉ ਕੇਤੇ ਤਤ ਪ੍ਰਕਾਸ
॥ ਬੈਖਰੀ ਆਦਿ ਜੋ ਬਾਕ ਹੈ
ਕਉਣ ਠਉਰ ਤਿਨ ਬਾਸ॥੧॥
੧॥ ਸ੍ਰੀ ਗੁਰੂ ਨਾਨਕ ਵਾਚ॥ ਤਤਨ

ਰਾਖੇ ਤੇਤੇ ਤੁਮ ਸਭ ਜਾਨਹੁ ਸਤ
॥ਤਤ ਬਿਚਾਰੇ ਸਭੇ ਅਸਤ ॥
ਮਾਇਆ ਮਾਹਿ ਕਹੈ ਜੋ ਤਤੇ ॥
ਮਾਇਆ ਮਾਹਿ ਸਭ ਹੀਤੇ॥ ਪ੍ਰਭ
ਪਛਾਣ ਜੋਤ ਕਉ ਦੇਖੈ ॥ ਤਉ
ਸਮ ਸਤ ਹੀ ਮਿਥਿਆ ਲੇਖੈ ॥
ਮਾਇਆ ਮਧੇ ਜੁਗਤ ਬਿਚਾਰੈ ॥
ਆਪਨੋ ਆਪਨੋ ਮਤੋ ਉਚਾਰੈ ॥
ਇਹ ਜੋ ਹੋਇ ਜੋ ਹੈ ਨਾਹੀ ॥ ਕਹੈ
ਸਭੀ ਮਿਲ ਆਪਸ ਮਾਹੀ॥ ਇਹ
ਜੋ ਹੀ ਹੈ ਜੋ ਮੈ ਭਾਖੋ ॥ ਤੇਰੀ ਕਹੀ
ਸਤ ਨਹੀ ਰਾਖੋ॥ ਜਾ ਬਿਧ ਪ੍ਰਭ

ਮਾਇਆ ਭ੍ਰਮਾਇ॥ਤਿਨ ਨਾਨਾ
ਬਿਧ ਪੰਥ ਚਲਾਇ ॥ ਪ੍ਰਭ
ਮਾਇਆ ਕੀ ਸਕਤ ਅਨੰਤ ॥
ਤਿਨ ਕੇ ਪੰਥਨ ਕੋ ਨਹੀ ਅੰਤ ॥
ਜਬ ਸਮ ਦਸ ਉਰ ਅੰਤਰ
ਆਵੈ॥ਤਬ ਇਹ ਭੇਦ ਸਕਲ
ਮਿਟ ਜਾਵੈ ॥ ਜੇਤੇ ਤਤ ਸਕਲ
ਮਾਇਆ ਕੇ॥ਜਿਤੜੇ ਭਏ ਮਤੇ
ਤੇ ਤਾਕੇ॥ਕ੍ਰਮ ਕ੍ਰਮ ਤਤ ਉਪਜਤੇ
ਗਏ॥ਤਿਉ ਤਿਉ ਭੇਦ ਬਹੁ ਬਿਧ
ਭਏ॥ਜੈਸੇ ਏਕ ਬ੍ਰਿਛ ਬਿਸਥਾਰਾ
॥ਤਾਕੀ ਸੰਪਤ ਬਹੁ ਬਿਸਤਾਰਾ

॥ਪਾਨ ਫੂਲ ਫਲ ਬਧ ਪ੍ਰਕਾਰਾ॥
ਤਿਨਕੇ ਬਹੁਤ ਭਾਂਤ ਬਿਸਥਾਰਾ॥
ਕਛੁ ਸਾਖਾ ਕਛੁ ਤੇ ਪਰ ਸਾਖਾ॥
ਅਰ ਤਿਨਕੇ ਬਹੁ ਬਿਧ ਉਪਸਾਖਾ
॥ਅਰ ਤਾ ਬਿਰਛਹਿ ਬਰਨੈ ਕੋਈ
॥ਤਿਨਹੀ ਕਹੈ ਸੁਤ ਜਿਓ ਹੋਈ॥
ਥੋਰੋ ਹੋਇ ਕਹਤ ਜੋ ਸਾਖਾ ॥
ਬਹੁਤੇ ਹੋਏ ਮਿਲਤ ਪਰ ਸਾਖਾ॥
ਉਪਸਾਖਾ ਮਿਲ ਬਹੁ ਬਿਧ ਹੋਵੈ॥
ਤੇ ਸਭ ਪੰਥ ਸਤ ਸਭ ਜੋਵੈ ॥
ਇਉ ਸੰਸਾਰ ਬ੍ਰਿਛ ਬਿਸਥਾਰਾ॥
ਮਾਇਆ ਮੂਲ ਬਹੁਤ ਪ੍ਰਕਾਰਾ॥

ਤਤ ਸਕਲ ਸਾਖਾ ਪਰਸਾਖਾ ॥
ਅਰ ਤਿਨਕੇ ਬਹੁ ਬਿਧ ਉਪਸਾਖਾ
॥ ਤਾਤੇ ਜਿਉ ਬਰਨੇ ਤਿਉ ਸਤ ॥
ਪਰ ਸਭ ਮਾਇਆ ਸਕਲ ਅਸਤ
॥ ਜਿਉ ਹੀ ਜਿਉ ਜਿਨ ਕੇ ਮਨ
ਆਇਓ ॥ ਤਿਉ ਹੀ ਤਿਉ ਤਿਨ
ਬਰਨ ਸੁਨਾਇਓ ॥ ਮਾਇਆ
ਕਰ ਬੰਧਿਓ ਸੋ ਆਤਮ ॥ ਤਾ ਤੇ
ਛੋਰੈ ਸੋ ਪ੍ਰਮਾਤਮ ॥ ਇਹ ਦੋਊ
ਕਉ ਜੋੜ ਚਉਬੀਸ ॥ ਤਿਨ ਦੋ
ਮਿਲੇ ਸੋ ਸਕਲ ਸਬੀਸ॥੧੬॥
ਅਰ ਜਉ ਬੰਧ ਮੁਕਤ ਹੈ ਦੋਈ ॥

ਤੇ ਭ੍ਰਮ ਮਾਇਆ ਸਤ ਨ ਕੋਈ ॥
ਤਾਤੇ ਜੀਵ ਬ੍ਰਹਮ ਦੋ ਨਾਹੀ ॥ ਜਉ
ਪਚੀਸ ਜਾਨਉ ਮਨ ਮਾਹੀ ॥
੨੫ ॥ ਸਤਰ ਜਨਮ ਗੁਣ ਤੀਨੋ
ਜੇਤੇ ॥ ਜੜ ਸਰੂਪ ਮਾਇਆ ਕੇ
ਤੇਤੇ ॥ ਰਜ ਉਤਪਨ ਸਾਤਕ
ਪ੍ਰਤਿਪਾਲੇ ॥ ਤਾਮ ਸਰੂਪ ਗ੍ਰਸਤ
ਹੈ ਕਾਲੇ ॥ ਰਾਜਸ ਹੂੰ ਤੇ ਕਰਮ
ਅਧਿਕਾਰ ॥ ਤਾਮਸ ਤੇ ਅਬ
ਬੇਕ ਅਪਾਰ ॥ ਸਾਤਕ ਗੁਣ ਤੇ
ਉਪਜਿਓ ਗਿਆਨਾ ॥ ਇਹ ਹੈ
ਮਾਇਆ ਕੇ ਗੁਣ ਨਾਨਾ ॥ ਇਨ ਤੇ

ਪਰੇ ਆਤਮਾ ਜਾਨਉ ॥ ਤਾਤੇ
ਬ੍ਰਹਮ ਰੂਪ ਕਰ ਮਾਨਉ ॥ ਪੰਚ
ਬੀਸ ਤਾਹੀ ਤੇ ਕਹੈ॥ ਅਰ ਤਿਉ
ਹੀ ਸੁਣ ਅਉਰੋ ਗਹੈ॥ ਸੋ ਹੈ ਕਾਲ
ਗ੍ਰਹਿਣ ਨ ਬਿਸਤਰੈ ॥ ਸੂਞ
ਸੁਭਾਵ ਸੋ ਸਕਤ ਪਸਰੈ॥ ਤਾਤੇ
ਕਾਲ ਰੂਪ ਹਰਿ ਜਾਨੋ ॥ ਅਰ
ਸੁਭਾਵ ਮਹਿਤਤ ਹੀ ਮਾਨੋ ॥
ਤਾਤੇ ਅਧਿਕ ਤਤ ਨਹੀ ਗਹੀਐ
॥ ਪੰਚ ਬੀਸ ਛਬੀਸੈ ਕਹੀਐ ॥
ਪਰ ਬਿਰਤ ਪੁਰਖ ਮੈ ਤਤ
ਅਹੰਕਾਰ ॥ ਤਨ ਮਾਤਰਾ ਤੇ

ਪੰਚ ਪ੍ਰਕਾਰ ॥ ਕਰਨ ਅਰ
ਤ੍ਵਚਾ ਨੈਨ ਸਘ੍ਰਾਨ॥ਏ ਪਾਂਚਉ
ਗਿਆਨੇਂਦ੍ਰੀ ਜਾਨ ॥ ਪਾਉ
ਉਪਸਤ ਚਰਨ ਕਰ ਬਾਣੀ ॥
ਪਾਂਚਉ ਕਰਮੇਂਦ੍ਰੀ ਕਰ ਇਹ
ਜਾਣੀ ॥ ਮਨ ਦਸਹੂੰ ਇੰਦ੍ਰੀ
ਕਾ ਰਾਜਾ ॥ ਜਾ ਕੀ ਸਕਤ ਕਰੈ
ਸਭ ਕਾਜਾ ॥ ਛਿਤ ਜਲ ਤੇਜ
ਪਵਨ ਅਕਾਸ ॥ ਅਠਾਈਸ
ਤਿਨ ਗੁਣ ਪ੍ਰਕਾਸ ॥ ੨੮ ॥
ਗਤ ਉਤ ਸਰਗ ਕਰਮ ਅਰ
ਬਚਨਾ ॥ ਇਹ ਪਾਂਚਉ ਇੰਦ੍ਰੀ

ਫਲ ਰਚਨਾ ॥ ਤਾਤੇ ਅਸਟਾਂ
ਬਸਤੁ ਤਤ ॥ ਅਧਕਨ ਭਾਖੈ
ਗਿਆਨੀ ਮਤ ॥ ਸ੍ਰਿਸਟ
ਆਦਿ ਤੀ ਮਾਇਆ ਏਕ ॥
ਪੁਰਖ ਸਕਤ ਤੇ ਭਈ ਅਨੇਕ
॥ ਤਨ ਮਾਤਰਾ ਅਰ ਮਹਿ ਤਤ
ਅਹੰਕਾਰ ॥ ਇਹ ਹੈ ਕਾਰਨ
ਸਕਲ ਪ੍ਰਕਾਰ ॥ ਪੰਚ ਭੂਤ
ਅਗ ਮਨ ਇੰਦ੍ਰੀਏ ਦੋਸ ॥
ਕਾਰਜ ਰੂਪ ਪਰਕ੍ਰਿਤ ਭਏ
ਖੜੋਸ ॥੧੬॥ ਸਤਰ ਜਨਮ
ਗੁਣ ਤੀਨ ਪ੍ਰਕਾਰ ॥ ਤਿਨ ਤੇ

ਰਚਿਓ ਸਗਲ ਬਿਥਾਰ॥ਕਾਰਨ
ਕਰਨ ਪਰਕ੍ਰਿਤੀਏ ਮਾਨੈ॥
ਪੁਰਖਨ ਮਿਤਾ ਸਾਖੀ ਜਾਨੈ॥
ਇਛਾ ਸਕਤ ਪੁਰਖ ਤੇ ਪਾਵੈ॥
ਮਿਲ ਸਮਸਤ ਤਬ ਸ੍ਰਿਸਟਿ
ਉਪਾਵੈ॥ਸਪਤ ਧਾਤ ਕਉ ਸਭ
ਬਿਧ ਥਾਰ॥ਆਤਮ ਦ੍ਰਿਸਟੀ ਕੀ
ਆਧਾਰ॥ਸਕਲ ਤਤ ਸਪਤ
ਮਹਿ ਮਾਇ॥ ਤਾਤੇ ਏ ਕਹਿ
ਸਪਤ ਬਤਾਇ ॥ ੭॥ ਪੰਚ
ਭੂਤ ਆਪੈ ਉਪਜਾਇ॥ ਤਿਨ
ਕੇ ਬਹੁ ਬਿਧ ਦੇਹ ਬਣਾਇ ॥

ਆਪ ਪਰਵੇਸ ਕੀਓ ਹਰਿਤਿਨ
ਮੈ॥ਚੇਤਨ ਹੀਦੀਸਤ ਹੈ ਜਿਨ
ਮੈ॥ਐਸੀ ਬਿਧੀ ਖਟ ਕਉ
ਬਿਸਥਾਰ॥ ਆਪ ਮਾਹਿ ਬਹੁ
ਕਰੈ ਬਿਚਾਰ ॥ ੬ ॥ਪ੍ਰਿਥਵੀ
ਅਪਤੇਜ ਤ੍ਰੈਤਤ॥ਅਰ ਆਤਮ
ਨਿਗਮ ਤਾ ਸਭ ਸਤ॥ਜਾਬਿਧ
ਚਾਰ ਤਤ ਬਿਸਥਾਰ ॥ ਊਚੇ
ਨੀਚੇ ਤੇ ਸਭ ਸੰਸਾਰ॥ ੭ ॥
ਪੰਚ ਭੂਤਤਨ ਮਾਤਰਾ ਪੰਚ॥
ਪਾਂਚੇ ਇੰਦ੍ਰੀ ਮਿਲੇ ਪਰਪੰਚ ॥
ਮਨ ਆਤਮਾ ਮਿਲੇ ਦਸ ਸਾਤ॥

ਤਤ ਸਪਤ ਦਸ ਜਾਨਉ ਤਾਤ ॥
੧੨॥ ਮਨ ਆਤਮਾ ਏਕ ਕਰ
ਜਾਨਉ ॥ ਤੇ ਜਨ ਖੜੋਸ ਤਤ
ਬਖਾਨਉ॥੧੬॥ਪੰਚ ਭੂਤ ਅਰ
ਇੰਦ੍ਰੀਆਂ ਪੰਚ ॥ ਬ੍ਰਹਮ ਜੀਵ
ਮਨ ਕੋ ਪ੍ਰਪੰਚ ॥ ਐਸੀ ਬਿਧ
ਕਰ ਪੰਥ ਚਲਾਵੈ ॥ ਤੇਰਹਿ ਕੋ
ਸਭ ਜਗਤ ਬਤਾਵੈ ॥੧੩ ॥
ਇੰਦ੍ਰੀਆਂ ਪੰਚਈ ਭੂਤ॥ਆਤਮ
ਮਿਲ ਸਭ ਜਗ ਉਦਭੂਤ॥ਐਸੀ
ਬਿਧ ਅਕਾਦਸ ਕਹੈ ॥ ਤਿਉ
ਹੀ ਤਿਉ ਸੁਨ ਹਿਰਦੈ ਗਹੈ ॥

੧੧ ॥ ਪੰਚ ਭੂਤ ਮਨ ਬੁਧ
ਅਹੰਕਾਰ॥ ਆਤਮ ਮਿਲ ਨਵ
ਕਉ ਬਿਸਥਾਰ ॥ ੮ ॥ ਐਸੀ
ਬਿਧ ਬਹੁ ਮਾਰਗ ਕਹੈ॥ ਜੁਗਤ
ਬਿਚਾਰ ਰਿਦੈ ਮੈ ਗਹੈ॥ ਪਰਕ੍ਰਿਤ
ਪੁਰਖ ਕਉ ਲਹੈ ਬਿਬੇਕ॥ ਇਨ
ਕਉ ਜਾਨ ਏਕੋ ਏਕ ॥ ਅਥ
ਨਉ ਅਵਸਥਾ ॥ ਗਰਭ
ਪਰਵੇਸ ਦ੍ਰਿਸਟਿ ਅਉਤਾਰ ॥
ਬਾਲ ਅਵਸਥਾ ਤਥਾ ਕੁਮਾਰ ॥
ਜੋਬਨ ਮਧ ਜਰਾ ਉ ਮਰਨਾ ॥
ਨਉ ਅਵਸਥਾ ਦੇਹ ਅਚਰਨਾ॥

ਆਤਮ ਏਕ ਰੂਪ ਸਭ ਹਨ ਮੇ ॥ ਕਬਹੂੰ ਨਾਹ ਹਰਿ ਤਪੈ ਤਿਨ ਤਿਨ ਮੇ ॥ ਐਸੋ ਜਾਨ ਮੁਕਤ ਸੋ ਹੋਈ ॥ ਪ੍ਰਭ ਜੀ ਕੀ ਸਰਣਾਗਤ ਜੋਈ ॥ ਅਥ ਸਬਦ ਬ੍ਰਹਮ ਵਰਨਨੰ ॥ ਅਬ ਸੁਨ ਸਬਦ ਬ੍ਰਹਮ ਕਉ ਭੇਵ ॥ ਸੋ ਅਪਾਰ ਗਤ ਲਖੈ ਨ ਦੇਵ ॥ ਸੂਖਮ ਫੂਲ ਰੂਪ ਹੈ ਜਾਕੇ ॥ ਪ੍ਰਭ ਬਿਨ ਭੇਦ ਲਹੈ ਕੋ ਤਾਕੇ ॥ ਪ੍ਰਾਣ ਸਰੂਪ ਪਰਗਾਸੇ ਨਾਮ ॥ ਪਸੁਯੰਤੀ ਕੋ ਮਨ ਮੇ ਧਾਮ ॥ ਤੀਜੀ ਕੰਠ

ਮਧ ਮਾਮੂਲ॥ਚਉਥੀ ਪ੍ਰਗਟਿਬੈ
ਖਰੀ ਸਥੂਲ ॥ ਇਹ ਤਉ ਚਾਰੋ
ਬਾਣੀ ਕਹੀ ॥ ਇਹ ਸਦੀਵ
ਦੇਹੀ ਮਹਿ ਲਹੀ ॥ ਇਹ ਜੋ
ਚੋਸਠ ਅਛਰ ਜਾਨ ॥ ਬਾਵਨ
ਪ੍ਰਗਟ ਅਉਰ ਭਿੰਨ ਮਾਨ ॥
ਇਨ ਕੇ ਬੀਚ ਸਕਲ ਬਿਵਹਾਰ
॥ ਬਾਣੀ ਗ੍ਰੰਥ ਅਗੰਮ ਨ ਪਾਰ ॥
ਸਬਦ ਬ੍ਰਹਮ ਕਉ ਨਿਸਚੇ
ਲਹਿਓ ॥ ਤਿਸ ਕਉ ਕਛੂ ਨ
ਕਰਨਾ ਰਹਿਓ ॥ ਇਹ ਪ੍ਰਸੰਗ
ਅਕਾਦਸ ਮਾਹਿ॥ ਊਧਵ ਕਉ

ਸ੍ਰੀ ਕ੍ਰਿਸ਼ਨ ਸੁਨਾਹਿ ॥ ਸ੍ਰੀ
ਭਗਵਾਨੋ ਵਾਚ ॥ ਊਧਵ ਸੁਨ
ਅਬ ਉਤਮ ਗਿਆਨ ॥ ਜਾਤੇ
ਤੁਬ ਛੂਟੈ ਅਭਿਮਾਨ॥ਪ੍ਰਥਮਹਿ
ਆਪ ਨਰੰਜਨ ਏਕ॥ਅਉਰ
ਕਛੂ ਨਹੀ ਹੋਤ ਅਨੇਕ॥ਬਹੁਰ
ਕੀਓ ਮਾਇਆ ਬਿਸਥਾਰ ॥
ਰਚਿਓ ਦੇਹ ਬਹੁ ਅੰਗ ਪ੍ਰਕਾਰ॥
ਤਾ ਮਹਿ ਆਪ ਪ੍ਰਵੇਸਾ ਕੀਆ॥
ਪ੍ਰਾਣਉ ਸਬਦ ਸੰਗ ਕਰ ਲੀਆ
॥ ਸੋ ਤਉ ਸਬਦ ਚਕਰ ਆਧਾਰ
॥ਪ੍ਰਨਾਮ ਕੀਨੋ ਆਧਾਰ॥ਮਨ

ਪੂਰਕ ਪਸੁਯੰਤੀਨਾਮਾ॥ ਚਕਰ
ਬਿਸੁਧ ਮਧ ਮਾਧਵਧਾਮਾ॥ਬਾਹਰ
ਪ੍ਰਗਟਿਬੈ ਖਰੀ ਬਾਣੀ॥ਜੋਲੋਕਨ
ਅਰ ਬੇਦ ਬਖਾਣੀ ॥ ਸੁਰ ਲਗ
ਮਾਤਰ ਅਖਰ ਜੇਤੇ॥ਨਾਨਾ ਭਾਂਤ
ਬਿਸਤਰੇ ਤੇਤੇ॥ਲੋਕਾ ਮਾਹਿ ਥੋਰੇ
ਬਿਸਥਾਰੇ॥ਬੇਦਾ ਮਾਹਿ ਚੋਸਠ
ਹੈ ਸਾਰੇ॥ ਪਰ ਤਿਨ ਕਉ ਬਹੁ
ਬਿਧ ਬਿਸਥਾਰਾ॥ਤਾ ਕਉ ਕੋਈ
ਲਹੈ ਨ ਪਾਰਾ ॥ ਜੈਸੇ ਅਨਲ
ਕਾਂਠ ਮਥ ਕਾਢੈ ॥ ਈਧਨ
ਪਵਨ ਸੰਗ ਬਹੁ ਬਾਢੈ ॥ ਜਉ

ਮਨ ਬਾਣੀ ਕਉ ਵਿਸਥਾਰਾ ॥
ਜਾਤੇ ਪ੍ਰਗਟਿਓ ਸਗਲ ਪਸਾਰਾ
॥ ਇਹ ਵਿਸਥਾਰ ਸਬਦ ਕਉ
ਸਾਰੋ ॥ ਜਾਮਹਿ ਚੇਤਨ ਰੂਪ
ਹਮਾਰੋ ॥ ਇੰਦ੍ਰੀ ਊਪਜੀ ਦਸ
ਪ੍ਰਕਾਰਾ ॥ ਤਿਸਕਾ ਹੀ ਹੈ ਸਭ
ਵਿਸਥਾਰਾ ॥ ਸੁਤ ਅਰ ਮਨ
ਬੁਧ ਸਤਰਜ ਤਮ ਮਾਇਆ
ਗੁਣ ਜਾਨਉ ॥ ਸਭ ਵਿਸਥਾਰ
ਦਵੈਤ ਕਉ ਮਾਨਉ ॥ ਜੋ ਅਦਵੈਤ
ਏਕ ਨਿਰਧਾਰਾ ॥ ਤਿਨ ਕੀਨੋ
ਮਾਇਆ ਵਿਸਥਾਰਾ ॥ ਤਿਨ ਮੈ

ਬਹੁਤ ਭਾਂਤ ਆਸਾਸਿਓ ॥ ਉਤਮ
ਮਧਮ ਨੀਚ ਪ੍ਰਕਾਸਿਓ ॥ ਬਿਧੀ
ਨਿਖੇਤ ਤਾਕੇ ਕਰ ਲਏ ॥ ਦੂਖ
ਸੂਖ ਦੋ ਤਿਨ ਕੇ ਫਲ ਭਏ ॥ ਇਹ
ਸੰਸਾਰ ਏਕ ਤੇ ਐਸੇ ॥ ਏਕ
ਬੀਜ ਤੇ ਬਹੁ ਬਿਧ ਜੈਸੇ ॥ ਤਾਤੇ
ਇਹ ਸਭ ਏਕ ਅਧਾਰਾ ॥ ਅਰ
ਏਕਹਿ ਕਉ ਸਗਲ ਪਸਾਰਾ
॥ ਜੈਸੇ ਬਸਤ ਤੰਤ ਮਹਿ ਹੋਈ ॥
ਓਤ ਪੋਤ ਦੂਜੋ ਨ ਕੋਈ ॥ ਐਸੇ
ਜਹਿ ਭਵ ਤਰ ਹੈ ਏਕਾ ॥ ਦ੍ਵੈ
ਫਲ ਫੂਲ ਅਰ ਸਾਖ ਅਨੇਕਾ ॥

ਇਹ ਸਭ ਮਮ ਚੇਤਨ ਆਧਾਰਾ॥
ਪਰਤਉ ਹਉ ਚੇਤਨ ਤੇ ਨਿਆਰਾ॥
ਸੋ ਚੇਤਨ ਹੈ ਮੇਰੋ ਅੰਸਾ ॥ ਯਾ
ਮਹਿ ਭੂਲ ਨ ਆਨੋ ਸੰਸਾ॥ ਇਹ
ਸੰਸਾਰ ਬਿਰਖ ਹੈ ਜੈਸੇ ॥ ਸੋ ਮੋ
ਮੁਖ ਤੇ ਸੁਨਹੋ ਤੈਸੇ॥ ਪਾਪ ਅਰ
ਪੁੰਨ ਬੀਜ ਦ੍ਵੈ ਜਾਕਉ ॥ ਮੂਲ
ਅਪਾਰ ਬਾਸਨਾ ਤਾਕਉ॥ ਆਦਿ
ਕੇ ਤ੍ਰੈ ਗੁਣ ਤ੍ਰੈ ਸਾਖਾ ॥ ਤਿਨ ਤੇ
ਪੰਚ ਭੂਤ ਪ੍ਰਕਾਸਾ॥ ਉਪ ਸਾਖਾ
ਮਨ ਇੰਦ੍ਰੀ ਦਸ॥ ਸਭ ਦਾਦਕ
ਸਰਬੈ ਪਾਂਚਉ ਰਸ॥ ਕਫ ਅਰ

ਵਾਤੀ ਪਿਤ ਤ੍ਰੈ ਕਲ ਬਲ ॥ ਸੁਖ
ਅਰ ਦੁਖ ਪ੍ਰਗਟ ਏ ਦ੍ਵੈ ਫਲ ॥
ਤਾ ਮੈ ਦ੍ਵੈ ਪੰਖੀ ਕਉ ਬਾਸਾ ॥
ਪਰਮਾਤਮ ਅਰ ਆਤਮ ਪਾਸਾ ॥
ਜੋ ਮੂਰਖ ਏ ਭੇਤ ਨ ਜਾਨੈ ॥ ਤੇ
ਬਹੁ ਭਾਤ ਬੇਦ ਬ੍ਰਿਧ ਠਾਨੈ ॥
ਤਿਨ ਤੇ ਹੋਵਹਿ ਬਹੁ ਬਿਧ ਬੰਧਾ
॥ ਜੁਗ ਜੁਗ ਦੁਖ ਪਾਵੈ ਤੇ ਅੰਧਾ ॥
ਜੋ ਇਹ ਦੇਹ ਬ੍ਰਿਖ ਕਰ ਜਾਨੈ ॥
ਆਪੈ ਪੰਖੀ ਨਿਆਰਾ ਮਾਨੈ ॥
ਬੇਦ ਸਿੰਮ੍ਰਿਤਿ ਸਭ ਮਾਇਆ
ਦੇਖੈ ॥ ਸਕਲ ਅਤੀਤ ਆਪ

ਕਉ ਲੇਖੈ ॥ ਤਬ ਇਹ ਬਿਧੀ
ਨਿਖੇਧ ਛੁਟਕਾਵੈ ॥ ਸੁਖ ਅਰ
ਦੁਖ ਕੇ ਨਿਕਟ ਨ ਜਾਵੈ ॥ ਸਤਿ-
ਗੁਰ ਬਿਨਾ ਨ ਪਾਵੈ ਕੋਈ ॥
ਬ੍ਰਹਮਾ ਜੋ ਭਾਵੈ ਸੋ ਹੋਈ ॥ ਤਾਤੇ
ਗੁਰ ਕੀ ਸਰਨੀ ਆਵੈ ॥ ਦ੍ਰਿੜ
ਉਪਾਸਨਾ ਭਗਤ ਬਧਾਵੈ ॥
ਗੁਰਮੁਖ ਕਉ ਐਸਾ ਪ੍ਰਭਾਉ ॥
ਜਾਤੇ ਉਪਜੇ ਐਸਾ ਭਾਉ ॥ ਗੁਰ
ਸੇਵਾ ਤੇ ਪਾਵੈ ਭਗਤ ॥ ਗੁਰ
ਸੇਵਾ ਤੇ ਸਕਲ ਬਿਰਕਤ ॥ ਗੁਰ
ਸੇਵਾ ਤੇ ਗਿਆਨੈ ਲਹੈ ॥ ਗੁਰ

ਸੇਵਾ ਤੇ ਕਰਮਨ ਦਹੈ॥ਗੁਰਸੇਵਾ
ਤੇ ਪਰਮ ਪ੍ਰਕਾਸ॥ਗੁਰ ਸੇਵਾ ਪ੍ਰਭ
ਚਰਨ ਨਿਵਾਸ॥ ਮੋਹਿ ਮਿਲਨ
ਕਉ ਇਹੈ ਉਪਾਈ॥ ਗੁਰ ਸੇਵਾ
ਬਿਨ ਅਵਰ ਨ ਕਾਈ॥ ਤਾਤੇ
ਗੁਰ ਕੀ ਸਰਨੀ ਆਵੈ॥ ਤਨ
ਮਨ ਧਨ ਸੋ ਹੇਤ ਲਗਾਵੈ ॥
ਤਾਤੇ ਉਪਜੈ ਗਿਆਨ ਕੁਠਾਰਾ
॥ਸਭ ਪਾਸਨ ਕਉ ਕਾਟਨਹਾਰਾ
॥ਤ੍ਰਿਗੁਣ ਲਿੰਗ ਸਰੀਰ ਉਪਾਧ॥
ਜੋ ਆਤਮ ਕੈ ਲਾਗੀ ਬਿਆਧ ॥
ਗਿਆਨ ਕੁਠਾਰ ਸਗਲ ਸੋ

ਹਿਰੈ॥ਜਾਬਿਧਆਤਮ ਨਿਰਮਲ
ਕਰੈ ॥ ਪੀਛੈ ਗਿਆਨਧਿਆਨ
ਸਭ ਤਿਆਗੈ ॥ ਨਿਸਦਿਨ
ਏਕ ਬ੍ਰਹਮ ਅਨੁਰਾਗੈ ॥ ਤਬ
ਸੋ ਬ੍ਰਹਮ ਮਾਹਿਸਮਾਵੈ॥ਬਹੁਰੋ
ਜਗਤ ਜਨਮਨ ਆਵੈ॥ ਤਾਤੇ
ਤੁਮ ਸਭ ਸਾਧਨ ਤਿਆਗਉ
॥ਨਿਸਦਿਨ ਬ੍ਰਹਮ ਬ੍ਰਹਮ
ਅਨੁਰਾਗਉ॥ਏਹਊਧਵ ਕਉ
ਕਹਿਓਨ ਕਾਹਨ ॥ ਬੀਚ
ਅਕਾਦ ਸਕੰਧਪੁਰਾਨ॥ਸਾਖਾ
ਨਿਸਤ ਦਾਸਇਤ ਲਾਇਓ ॥

ਮੋ ਗੁਨ ਕਉਨ ਸਤਿਗੁਰ ਜੀ
ਭਾਇਓ॥ ਅਜਿਤਾ ਵਾਚ॥ ਦੋਹਰਾ
॥ ਜੇਤੇ ਮਤ ਮਾਰਗ ਪ੍ਰਭੂ ਸਭ ਹੈ
ਸੁਖ ਕੀ ਰਾਸ ॥ ਅਬ ਸਭ ਸਾਰ
ਸੁਨਾਈਐ ਮੈ ਅਤ ਤੁਮਰੋ ਦਾਸ॥
ਸ੍ਰੀ ਗੁਰੂ ਨਾਨਕ ਵਾਚ ॥ ਪ੍ਰੇਮ
ਗਤ ਬਿਨ ਕਿਨਹੂੰ ਨ ਪਾਇਓ ॥
ਤਿਨ ਪਾਇਓ ਜਿਸ ਪ੍ਰੇਮ ਸੁਹਾਇਓ
॥ ਤਾਤੇ ਪ੍ਰੇਮ ਭਗਤ ਦ੍ਰਿੜ ਗਹੋ ॥
ਭਗਤ ਅੰਗ ਸਤਿਗੁਰ ਜੀ ਲਹੋ
॥ ਪ੍ਰੇਮ ਪੀਆ ਮੈ ਅੰਤਰ ਐਸੋ ॥
ਬੀਸੈ ਸਾਠ ਤੀਨ ਹੈ ਜੈਸੋ॥ ਪ੍ਰੇਮ

ਮੋਹਦਧਿ ਪੈਠੇ ਸੋਊ॥ਪੀਰਤਨਾਦਕ
ਲੇਤਾ ਸੋਊ॥ਦੋਹਰਾ॥ਪ੍ਰੇਮ ਅਗਨ
ਤਨ ਊਪਜਤੇਹੁ ਇਹੈ ਅੰਮ੍ਰਿਤ
ਪ੍ਰਕਾਸ॥ਪ੍ਰੀਤਮ ਕਉ ਮਗ ਹੇ
ਰਹਿਓ ਹੂਏ ਕਲ ਮਲ ਨਾਸ॥
੧॥ਅਉਰ ਅਗਨ ਸਭ ਤਪਤ
ਹੈ ਲਗਨ ਅਗਨ ਮਹਿਆਇ
॥ਭੂਖ ਪਿਆਸ ਨਿੰਦ੍ਰਾਦ ਸੁਖ
ਜਿਨ ਕਉ ਦੇਤ ਬਹਾਇ॥੧॥
ਪ੍ਰੇਮ ਬਿਨਾ ਨਹੀ ਪਾਈਅਤ
ਪ੍ਰੀਤਮ ਕਉ ਸੁਖਲੇਸ॥ਪੂਰਨ
ਪ੍ਰੇਮ ਪ੍ਰਕਾਸ ਤੇ ਰਹੈ ਨ ਕੋਊ

ਕਲੇਸ ॥ ੧ ॥ ਪ੍ਰੇਮ ਉਦੈ ਤਬ
ਜਾਨੀਐ ਰਹੈ ਨ ਆਪਾ ਜਾਹਿ ॥
ਜਿਉ ਰਵਿ ਪ੍ਰਾਚੀ ਦਿਸ ਉਦੈ
ਅੰਧਕਾਰ ਨਿਸ ਨਾਹਿ ॥ ੧ ॥
ਜੇਤੇ ਤਰੇ ਤਰੈਂਗੇ ਤੇਤੇ ॥ ਅਰ
ਅਬਹੂੰ ਤਰਤੇ ਹੈਂ ਕੇਤੇ ॥ ਤੇ
ਸਭ ਪ੍ਰੇਮ ਭਗਤ ਤੇ ਜਾਨਉ ॥
ਸਾਧ ਸੰਗ ਬਿਨ ਅਉਰ ਨ ਮਾਨਉ
॥ ਖਗ ਮ੍ਰਿਗਾਤ ਤੁਧੇਨ ਅਸੁਰਾਦਿਕ
॥ ਚਾਰਨ ਸਿਧ ਨਾਗ ਗ੍ਰਿਹ ਆਦਿਕ
॥ ਅਪਸਰ ਬਿਦਿਆਧਰ ਗੰਧਰਬ
॥ ਜਿਨ ਜਿਨ ਪਾਇਓ ਤਿਨ

ਤਿਨ ਸਰਬ॥ਵੈਸ ਸੂਦਰ ਅੰਤਜ
ਅਰ ਨਾਰੀ॥ਬਹੁਰਾਜ ਸਤਾ ਮਸ
ਅਹੰਕਾਰੀ ॥ ਜੁਗ ਜੁਗ ਜੇ ਸਤ
ਸੰਗਤ ਆਇ॥ ਤਿਨ ਹੀ ਤਿਨ
ਸਤਿਗੁਰ ਪਦ ਪਾਇ॥ਬ੍ਰਿਤਾਸੁਰ
ਬ੍ਰਿਖ ਪਰਵਾ ਵਾਨ ॥ ਬਲ
ਪ੍ਰਹਿਲਾਦਕ ਭੀਖਨ ਜਾਨ॥ਮਯ
ਸੁਗ੍ਰੀਵ ਰੀਛ ਅਰ ਬੰਤਾ ॥ ਗਜ
ਅਰ ਗੀਧ ਵਿਆਧ ਅਘਵੰਤਾ ॥
ਤੁਲਾ ਧਾਰ ਕੁਬਜਾ ਬ੍ਰਿਤ ਗੋਪੀ ॥
ਸਿੰਮ੍ਰਿਤਿ ਕੀ ਸੇਵਾ ਜਿਨ ਲੋਪੀ ॥
ਜਗ ਵੰਤ ਬਿਪਨ ਕੀ ਬਨਿਤਾ॥

ਪੁਰਖਨ ਕੀ ਕੀਨੀ ਅਭਿਮਨਿਤਾ
॥ ਅਉਰ ਅਨੇਕ ਕਹਾ ਲਗ
ਕਹੀਏ॥ ਕਹਿਤ ਕਹਿਤ ਕਹੂੰ
ਅੰਤ ਨ ਲਹੀਏ ॥ ਤੇ ਕਿਛ
ਬਿਦਿਆ ਬੇਦ ਨ ਜਾਨੈ ॥ ਸੰਖ
ਅਰ ਜੋਗ ਨਹੀ ਪਹਿਚਾਨੈ ॥
ਅਉਰ ਧਰਮ ਨ ਕੋਊ ਚੀਨੋ ॥
ਤਪ ਬ੍ਰਿਤ ਆਦਿ ਨਹੀ ਮਨ
ਦੀਨੋ ॥ ਪਰ ਜੋ ਪ੍ਰੇਮ ਭਗਤ
ਤਿਨ ਪਾਇ ॥ ਤੇ ਸਭ ਹਰਿ ਕੇ
ਪਗ ਕੋ ਧਾਇ॥ ਗੋਪੀ ਗਾਇ ਬ੍ਰਿਖ
ਅਰ ਨਾਗ॥ ਅਉਰੋ ਮੂਢ ਬੁਧੀ

ਵਡਭਾਗ ॥ ਰਾਮ ਸਹਿਤ ਪ੍ਰਭ
ਪਾਇ ਜਬਹੀ ॥ ਚਲੇ ਅਕ੍ਰੂਰ
ਮਧ ਪੁਰੀ ਤਬਹੀ॥ਤਬ ਤੇ ਗੋਪੀ
ਪ੍ਰਭ ਕੇ ਹੇਤ॥ਪਾਇ ਮੂਰਛਾ ਭਈ
ਸੁਚੇਤ॥ਬਹੁਰੋ ਚਿਤਵ ਮਹਾ ਦੁਖ
ਪਾਵੈ॥ਨਿਸ ਬਾਸਰ ਹਰਿ ਚਰਨ
ਧਿਆਵੈ॥ਕਾਨੋ ਬਿਨਾ ਸਭ ਦੁਖ
ਮਯ ਦੇਖੈ॥ਲੋਕ ਬੇਦ ਕੁਲ ਕਛੂ
ਨ ਲੇਖੈ॥ਤਿਨ ਕੋ ਜੋ ਹਰਿ ਬਿਨ
ਪਲ ਬੀਤੇ॥ਤੇਈ ਤਿਨ ਕੋ ਕਲਪ
ਵਿਤੀਤੇ॥ਪ੍ਰਭ ਕੇ ਗੁਨ ਨ ਸੁਣੈ
ਅਰ ਗਾਵੈ॥ਲੀਲਾ ਰੂਪ ਹਿਰਦੈ

ਮਹਿ ਧਿਆਵੈ ॥ ਕਬਹੂੰ ਬਿਰਹਿ
ਮਹਾ ਦੂਖ ਰੋਵੈ ॥ ਕਬਹੂੰ ਤਪੈ
ਦਸੋ ਦਿਸ ਜੋਵੈ ॥ ਕਬਹੂੰ ਪ੍ਰਾਨ
ਤਜਨ ਕੀ ਭਾਖੈ ॥ ਕਬਹੂੰ ਚੁਪ
ਕਰ ਕਛੂ ਨ ਆਖੈ ॥ ਤਿਨਕੇ
ਦੂਖ ਤੇਈ ਪੈ ਜਾਨੈ ॥ ਕੈ ਪ੍ਰੀਤਮ
ਤੀਜੋ ਕਹਾ ਬਖਾਨੈ ॥ ਬਿਰਹੈ
ਪ੍ਰਚੰਡ ਅਨਲ ਅਧਿਕਾਰਾ ॥
ਸਕਲ ਬਿਕਾਰ ਭਯ ਛਾਰਾ ॥ ਤਬ
ਤਿਨ ਭਲਿਓ ਪ੍ਰੇਮ ਅਨੂਪਾ ॥
ਭੂਲਿਓ ਆਪ ਭਈ ਹੈ ਰੂਪਾ ॥
ਤਉ ਜੋਗੀਸਰ ਬ੍ਰਹਮ ਧਿਆਵੈ ॥

ਹਵੈ ਕਰ ਬ੍ਰਹਮ ਆਪ ਬਿਸਰਾਵੈ॥
ਅਰ ਜਿਉ ਸਰਿਤਾ ਸਿੰਧ ਸਮਾਵੈ
॥ ਨਾਮ ਰੂਪ ਗੁਣ ਭੇਤ ਗਵਾਵੈ ॥
ਪਾਪ ਜੋਨ ਅਬਲਾ ਤੇ ਸਾਰੀ॥ ਅਰ
ਸੁਤ ਕੀ ਮਰਿਯਾਦਾ ਟਾਰੀ ॥
ਨਿਜ ਪਤ ਛੋਡ ਕੀਓ ਬਿਭਚਾਰਾ
॥ ਤਿਨਹੂੰ ਪ੍ਰਭ ਕੋ ਜਨਿਓ ਜਾਰਾ ॥
ਬ੍ਰਹਮ ਭਾਵ ਕਥਹੂੰ ਨਹੀ ਜਾਨਿਓ
॥ ਤਿਨ ਪਰ ਪੁਰਖ ਸੁ ਹਰਿ ਕਉ
ਮਾਨਿਓ ॥ ਪਰ ਤਬਹੂੰ ਭਵ
ਸਿੰਧ ਮਿਟਾਇਓ ॥ ਪ੍ਰੇਮ ਮਈ
ਪੂਰਨ ਪਦ ਪਾਇਓ ॥ ਤਾਤੇ

ਪ੍ਰੇਮ ਭਗਤ ਮਗ ਊਚਾ ॥ ਸਾਧ
ਜਨਹੁ ਇਹ ਬਰਨਨ ਸੂਚਾ ॥
ਅਜਿਤਾ ਵਾਚ ॥ ਹੇ ਪ੍ਰਭ ਪੂਛੋ
ਮਨ ਕਰ ਭਾਉ ॥ ਤਿਨ ਸਾਧ
ਭਗਤ ਕਉ ਕਉਨ ਸਭਾਉ ॥
ਜਾਤੇ ਸੰਤ ਭਗਤ ਕਉ ਜਾਨਉ ॥
ਮਨ ਤਨ ਕਰ ਸੇਵਾ ਤਿਨ ਠਾਨਉ
॥ ਸ੍ਰੀ ਗੁਰੂ ਨਾਨਕ ਵਾਚ ॥ ਪ੍ਰਮ
ਕ੍ਰਿਪਾਲ ਦੋਹੂੰ ਨਹੀ ਜਾਨੈ ॥
ਖਿੰਮਾਵੰਤ ਅਰ ਸੰਤ ਬਖਾਨੈ ॥
ਨਿੰਦਾ ਰਹਿਤ ਚੰਦ ਅਰ ਸੀਮਤਾ
॥ ਪਰਉਪਕਾਰੀ ਹਿਰਦੈ ਨਮਤਾ ॥

ਆਇ ਕਾਮ ਬੁਧ ਬਰ ਰਹੇ ॥
ਇੰਦ੍ਰੀ ਜਿਤ ਕੋਮਲਤਾ ਗਹੇ॥ ਸਦਾ
ਚਾਰ ਸੰਗ੍ਰਹਿ ਨਹਿ ਜਾਨੈ॥ ਲਘੂ
ਅਹਾਰੀ ਨਿੰਦ੍ਰਾ ਨਹੀ ਆਨੈ ॥
ਸੀਤਲ ਹਿਰਦੈ ਬਿਚਾਰੈ ਕਰੈ ॥
ਧਰਮ ਆਪਣੈ ਦ੍ਰਿੜਤਾ ਧਰੈ ॥
ਸਾਵਧਾਨ ਅਰ ਰਹਿਤ ਬਿਕਾਰਾ
॥ ਧੀਰਜ ਵੰਤ ਦਇਆ ਅਧਿਕਾਰਾ
॥ ਸੋਕ ਮੋਹ ਅਰ ਸੁਦਾ ਪਿਆਸਾ॥
ਜਰਾ ਮਿਰਤ ਜਾਨੈ ਖਟ ਪਾਸਾ ॥
ਆਪ ਮਾਨ ਅਪਮਾਨ ਨ ਜਾਨੈ॥
ਅਉਰਨ ਕਉ ਬਹੁ ਮਾਨਹਿ

ਠਾਨੈ॥ਜੋ ਕੋਈ ਸਰਨਾਗਤ ਆਵੈ
॥ਤਾ ਕਉ ਜਿਉ ਤਿਉ ਗਿਆਨ
ਵਧਾਵੈ॥ਸਭ ਕਉ ਮਿਤਰ ਸੁਭਾ
ਸੁਭ ਜਾਨੈ ॥ ਦ੍ਰਿੜ ਵਿਸਵਾਸ
ਸਕਲ ਭ੍ਰਮ ਮਾਨੈ॥ ਹਰਿਆਧੀਨ
ਦੀਨ ਹੋ ਰਹੈ॥ ਸਾਧਨ ਕੈ ਬਲ
ਕਦੈ ਨ ਗਹੈ ॥ ਪ੍ਰਭ ਜੀ ਕਉ
ਕਰਤਾ ਕਰ ਜਾਨੈ ॥ ਕਬਹੂ
ਭੂਲ ਨ ਆਪਾ ਆਨੈ ॥ ਜਦਪ
ਬੇਦ ਰੂਪ ਪ੍ਰਭ ਗਾਏ॥ ਬਰਨਾਸ੍ਰਮ
ਕੁਲ ਧਰਮ ਬਤਾਏ ॥ ਤਉ ਹੂੰ
ਬਿਧ ਨਿਖੇਧ ਸਭ ਤਜੇ ॥ ਦ੍ਰਿੜ

ਨਿਸਚੇ ਹਰਿ ਚਰਨਨ ਭਜੇ॥ਐਸੋ
ਭਗਤ ਨਿਜ ਭਗਤ ਕਹਾਵੈ ॥
ਤਾਕਉ ਸੰਗ ਭਗਤ ਕਉ ਪਾਵੈ॥
ਦੇਸ ਕਾਲ ਰਹਿਤ ਸਰਬਾਤਮ ॥
ਸਦਾ ਆਨੰਦ ਸਰਬ ਪ੍ਰਮਾਤਮ ॥
ਐਸੋ ਜਾਨ ਜੋ ਹਰਿ ਮਨ ਭਜੈ ॥
ਅਉਰ ਸਕਲ ਸੰਕਲਪ ਨ ਤਜੈ
॥ਸੋ ਪੂਰਨ ਕਹੀਐ ਹਰਿ ਭਗਤ
॥ਤਾਹੂ ਸਿਉ ਹੂ ਜੈ ਅਨਰਕਤ॥
ਪਰ ਜੋ ਐਸੇ ਕਰਨ ਨ ਜਾਨੈ ॥
ਪਰਮ ਅਚਿੰਤ ਅਰ ਪ੍ਰੀਤ ਹਰਿ
ਠਾਨੈ॥ਲੈ ਰਿਦ ਹਰੀ ਅਉਰ

ਪਰ ਹਰੈ॥ਸੋ ਜਨ ਪ੍ਰਭੂ ਆਪ ਬਸ
ਕਰੈ॥ਤਾਂਤੇ ਹਰਿ ਚਰਨੇ ਚਹਿਜੋਊ
॥ਹਰਿ ਸੰਤਨ ਕੋ ਸੇਵੈ ਸੋਊ॥ਅਬ
ਨੁਧਾ ਭਗਤ ਸੁਨਉ ਚਿਤ ਲਾਈ
॥ਜਿਤ ਬਿਧ ਬੇਦ ਸਸਤ੍ਰੋ ਗਾਈ
॥ਦੋਹਰਾ॥ਨੁਧਾ ਭਗਤ ਬਖਾਨ ਹੋ
ਸੁਨ ਹੋਇ ਸਾਵਧਾਨ ॥ ਪਰਾ
ਭਗਤ ਸਭ ਤੇ ਅਧਿਕ ਨਿਰਨੇ
ਕਰੋ ਬਖਾਨ ॥ ੧ ॥ ਸਰਵਨ
ਕੀਰਤਨ ਬੰਧਨ ਦਾਸ ਭਾਵ
ਸਖਿਆਤ॥ਸਿਮਰਨ ਅਰਚਨ
ਸਮਰਪਨ ਫੁਨ ਸੇਵਾ ਸੁਨ ਪਾਤ

॥੮॥ਛੰਦ॥ ਸਰਵਨੀ ਹਰਿ ਜਸ
ਸੁਨੈ ਸੁ ਰਸਨਾ ਕੀਰਤ ਗਾਵੈ ॥
ਦੋਏ ਬਿਧ ਸਿਮਰੈ ਨਾਮ ਰਿਦੈ ਮੁਖ
ਨਹਿ ਬਿਸਰਾਵੈ॥ ਚਰਨ ਕਮਲ
ਚਿਤ ਚਾਹਿ ਸਉ ਜਸ ਰਿਦ ਕਰ
ਲਿਆਵੈ॥ ਅਤਿ ਸੈ ਦੀਨ ਅਧੀਨ
ਮਗਨ ਹੋ ਲਾਲ ਰੀਝਾਵੈ॥ ਇਹ
ਪੂਜਾ ਅਰ ਬੰਧਨਾ ਸੁਨਹੁ ਸੰਤ
ਮਨ ਲਾਇ॥ ਪਾਇ ਪਰੇ ਬੇਨਤੀ
ਕਰੈ ਬੰਧ ਨ ਅਧਿਕ ਸੁਹਾਇ ॥
ਦਾਸਤ ਸੋਈ ਜਾਨੀਓ ਮਨ ਕਰ
ਜੋ ਹੋ ਦਾਸ॥ ਸੰਗ ਨ ਛਾਡੈ ਸਾਸ

ਇਕ ਸੋ ਕਹੀਐ ਸੁਖਿਆਸ ॥
ਨਈ ਬੇਦਨ ਸੋ ਜਾਨੀਐ ਅਰ
ਪੈ ਸਭ ਸਰਬੰਸ॥ ਕਛੂ ਨ ਜਾਨੈ
ਆਪ ਨੋ ਇਹ ਨਉਧਾ ਕਉ ਅੰਸ
॥੧॥ ਪਗ ਭਗਤ ਸੋ ਜਾਨੀਐ ਜਿਤ
ਨਹੀ ਕੋਊ ਤਾਪ ॥ ਪ੍ਰੀਤਮ ਹੀ
ਜਲ ਥਲ ਪਰਗਟੇ ਭੂਲ ਗਇਓ
ਤਨ ਆਪ॥੧॥ ਚੌਪਈ॥ ਜੈਸੇ
ਹਮ ਮਲਨਤਾ ਹੋਈ॥ ਬਹੁ ਜਲ
ਮਾਹਿ ਧੋਈਏ ਸੋਈ ॥ ਅਉਰ
ਜਤਨ ਬਹੁਤ ਬਿਧ ਕੀਜੈ ॥ ਜੈ
ਮਹਿ ਬਹੁਤ ਕਸਉਟੀ ਦੀਜੈ ॥

ਪਰ ਕੋਹੂ ਬਿਧ ਸੁਧ ਨ ਹੋਈ॥ ਕੋਟ
ਜਤਨ ਕਰੇ ਜੇ ਕੋਈ॥ ਸੋਈ ਹੇਮ
ਅਗਨ ਮਹਿ ਦੀਜੈ ॥ ਦੇ ਕਰ
ਫੂਕ ਤਪਤ ਬਹੁ ਕੀਜੈ॥ ਤਾਤੇ ਕੋਈ
ਮਲੁ ਨਹੀ ਰਹੇ॥ ਆਪਨੇ ਸੁਧ
ਰੂਪ ਕਉ ਗਹੇ॥ ਤਿਉ ਹੀ ਜਤਨ
ਕਰੇ ਬਹੁ ਕੋਈ ॥ ਭਗਤ ਬਿਨਾ
ਨਿਰਮਲ ਨ ਹੋਈ॥ ਨੈਨਾ ਮਾਹਿ
ਰੋਗ ਜਿਉ ਹੋਈ ॥ ਤਾਤੇ ਕਛੂ ਨ
ਦੇਖੇ ਸੋਈ ॥ ਫੁਨ ਜਿਉ ਜਿਉ
ਅਉਖਧਹਿ ਲਗਾਵੈ ॥ ਤਿਉ
ਤਿਉ ਦ੍ਰਿਸਟਿ ਹੋਤ ਨਿਤ ਆਵੈ॥

ਜਿਉ ਜਿਉ ਹਿਰਦੇ ਨਿਤ ਪ੍ਰਕਾਸੈ
ਗਿਆਨ ॥ ਦੇਖੈ ਬ੍ਰਹਮ ਮਿਟੈ
ਸਭ ਆਨ॥ ਦਵੈਤ ਭਾਉ ਕਤਹੂੰ
ਨਹੀ ਰਹੈ॥ ਨਿਰਭਯ ਨਿਜਾਨੰਦ
ਪਦ ਲਹੈ ॥ ਅਜਿਤੇ ਕਾ ਭ੍ਰਮ
ਸਭੀ ਮਿਟ ਗਇਓ॥ ਨੇਮ ਪ੍ਰੇਮ
ਭਗਤੀ ਕਾ ਲਇਓ ॥ ੧ ॥ ਨੌਂ
ਮਹੀਨੇ ਇਤ ਬਿਧ ਬੀਤੇ ॥ ਇਕ
ਦਿਨ ਸਤਿਗੁਰ ਆਈ ਜੀਤੇ ॥
ਗੁਰੂ ਖੂਹ ਪਰ ਜਾਇ ਬੈਠੇ॥ ਬੂੜਾ
ਭੀ ਆ ਪਹੁੰਚਾ ਤੈਠੇ ॥ ਗੁਰੂ
ਕਹਿਆ ਬਾਲੇ ਇਸੇ ਬਲਾਓ ॥

ਬਾਲਕ ਤਿਸ ਕਉ ਦੀਨ ਅਲਾਓ
॥ਹੇ ਨੀਂਗਰ ਤੂੰ ਈਹਾਂ ਆਇ ॥
ਸੁਨਤ ਬਚਨ ਸੋ ਆਇਆ ਧਾਇ
॥ਹੇ ਪ੍ਰਭ ਜੀ ਕਿਆ ਆਗਿਆ ਕਰੋ
॥ ਬਾਲੇ ਕਹਿਆ ਬੈਠ ਕਿਉ ਖੜ੍ਹੇ
॥ਗੁਰ ਪੂਛਾ ਤੂੰ ਕਿਸ ਕਾ ਬਾਲਾ॥
ਸੰਧੂ ਰੰਧਾਵੇ ਕਾ ਹਉ ਦਿਆਲਾ॥
ਗੁਰ ਕਹਿਆ ਰਹਿਤਾ ਕਿਤ
ਠਾਇ॥ਨੇੜੇ ਹੀ ਹੈ ਹੇ ਗੁਰ ਰਾਇ
॥ਗੁਰ ਭਾਖੀ ਜਾ ਆਨੰਦ ਕਰੋ ॥
ਬੂਝੇ ਤਬ ਫਿਰ ਉਤਰ ਧਰੋ ॥ ਹੇ
ਗੁਰ ਮੋ ਕਉ ਰਾਹੇ ਬੁਲਾਇਆ ॥

ਪ੍ਰਿਥਮ ਟੇਰ ਫੁਨ ਕਛੂ ਨ ਸੁਨਾਇਆ
॥ ਗੁਰ ਭਾਖੀ ਕਿਛ ਹੋਇ ਮਨੋਰਥ ॥
ਤਿਨ ਭਾਖੀ ਭਣੀਏ ਸੋ ਸੁਆਰਥ ॥
ਗੁਰ ਭਾਖੀ ਆਪੇ ਹੋ ਰਹੇ ॥ ਬੂੜਾ
ਫੁਨ ਚਰਨੋਂ ਪੜ ਗਹੇ ॥ ਬੂੜਾ
ਜਬ ਆਪਨੇ ਘਰ ਗਹਿਆ ॥
ਬਾਲੇ ਗੁਰ ਨਾਨਕ ਸਿਉ ਕਹਿਆ
॥ ਹੇ ਗੁਰ ਇਸ ਕੀ ਮੇਟੀ ਬਿਆਧ
॥ ਗੁਰ ਭਾਖੀ ਇਹ ਪੂਰਨ ਸਾਧ ॥
ਬਾਲਾ ਕਹੇ ਇਹ ਨੀਂਗਰ ਢੂਲਿਆ
॥ ਗੁਰ ਕਹਿ ਚੰਦਨ ਅਜੇ ਨ
ਖੁਲਿਆ ॥ ਬਾਲਾ ਕਹੇ ਕਬ

ਹੋਇ ਪ੍ਰਕਾਸ ॥ ਗੁਰ ਭਣਿਆ
ਅਬ ਹੋਇ ਬਿਲਾਸ ॥ ਭਲਕੇ ਤੂੰ
ਦਖੇਂਗਾ ਖਿਆਲ ॥ ਇਹ ਕਚ ਵੀ
ਹੋਜਾਸੀ ਲਾਲ ॥ ਅਗਲੇ ਦਿਨ
ਬੂੜਾ ਫਿਰ ਆਇਆ ॥ ਘੀ ਕਾ
ਬਾਸਨ ਭਰ ਕਰ ਧਾਇਆ ॥
ਗੁਰ ਆਗੇ ਲੇ ਰਾਖੀ ਕਉਰੀ ॥ ਜੋ
ਲੈ ਆਇਆ ਮਾਪਿਉ ਚੋਰੀ ॥
ਫੁਨ ਗੁਰ ਆਗੈ ਮਾਥਾ ਨਾਇਆ ॥
ਗੁਰ ਕ੍ਰਿਪਾਲ ਤਬ ਤਿਸੈ ਅਲਾਇਆ
॥ ਇਹ ਬਾਲਕ ਘੀ ਕਤ ਤੇ ਲਿਆਇਆ
॥ ਹੇ ਗੁਰ ਜੀ ਮੈ ਘਰ ਥੀ ਪਾਇਆ ॥

ਮਾਪਿਉ ਕੀ ਆਗਿਆ ਕੈ ਚੋਰੀ ॥
ਹੇ ਗੁਰ ਤਿਨੈ ਨਹੀ ਸੁਧ ਭੋਰੀ ॥
ਗੁਰ ਭਾਖੀ ਨਹੀ ਹਮਰੇ ਕਾਮ ॥
ਘਰ ਲੈ ਜਾਇ ਤੁਰਤ ਅਭਿਰਾਮ
॥ ਨਹੀ ਤਾ ਮਾਤ ਪਿਤਾ ਤੋਹਿ ਮਾਰੇ
॥ ਸੁਨਤ ਬਚਨ ਤਿਨ ਰੋਇ
ਪੁਕਾਰੇ ॥ ਗੁਰ ਕਹਿਓ ਕਿਉ
ਰੋਤਾ ਭਾਈ ॥ ਹਮ ਤੇ ਕਉ
ਕੁਛ ਭਾਖਿਆ ਨਾਹੀ ॥ ਹੇ ਗੁਰ
ਮਾਪਿਓ ਰਹੈ ਕਿਨਾਰੇ ॥ ਪ੍ਰਥਮੇ
ਗੁਰ ਤੂੰ ਮੁਝ ਕਉ ਮਾਰੇ ॥ ਸੁਨ
ਬਾਲਾ ਹਮ ਨੇ ਕੁਛ ਕਹਾ ॥ ਇਨ

ਬਾਲਕ ਕੈਸਾ ਦੂਖ ਲਹਾ॥ ਬਾਲੋ
ਕਹਿਓ ਜਾਓ ਘਰ ਬਾਰੇ ॥ ਗੁਰ
ਨਾਨਕ ਤੋ ਕਛੂ ਨ ਉਚਾਰੇ ॥
ਹਾਥ ਜੋੜ ਤਿਨ ਕਹੀ ਸੁਨਾਇ ॥
ਜੋਤ ਜਾ ਰਕਤ ਦੇਤ ਬੁਝਾਇ ॥
ਗੁਰ ਭਾਖੇ ਸੁਨਿਓ ਰੇ ਬਾਲਾ ॥
ਸਤਿਗੁਰ ਤੇਰੇ ਅਚਰਜ ਖਿਆਲਾ
॥ ਫੁਨ ਗੁਰ ਬੂਝੇ ਸਿਉ ਇਉ ਕਹੀ
॥ ਕਰ ਇਸਨਾਨ ਤੂੰ ਨਿਤ ਪ੍ਰਤ
ਸਹੀ॥ ਪਹਿਰ ਰੈਨ ਜਬ ਪਿਛਲੀ
ਰਹੇ ॥ ਕਰ ਇਸਨਾਨ ਨਾਮ
ਰਿਦ ਗਹੈ ॥ ਤਿਸ ਕਰ ਤੈ ਪੈ

ਮਾਥਾ ਨਾਇ ॥ ਪ੍ਰਭ ਕੀ ਕੀਰਤ
ਨਿਸ ਦਿਨ ਗਾਇ ॥ ਖੂਣਾ ਕਰਿਓ
ਜਨਮ ਲਖ ਭਏ ॥ ਤੋ ਦਰਸਨ
ਸਭ ਪਾਤਿਕ ਗਏ ॥ ਅਬ ਤੁਮ
ਕਉਨ ਇਸਨਾਨ ਬਤਾਓ ॥
ਮੁਝ ਅਧੀਨ ਕਉ ਕਰਤ ਭਰਮਾਓ
॥ ਗੁਰ ਭਣਿਓ ਤੈ ਸਾਚੀ ਕਹੀ ॥
ਤੋ ਕਉ ਮੈਲ ਨ ਤਿਲ ਭਰ ਰਹੀ
॥ ਤੁਝ ਕਉ ਬਹੁਤ ਮਿਲੈ
ਲੋਕਾਈ ॥ ਇਹ ਸਤਿਗੁਰ
ਕੀ ਆਗਿਆ ਆਈ ॥ ਤੂੰ ਕਰ
ਜਪ ਤਪ ਅਉਰ ਨਹਾਇ ॥ ਤੂੰਹੈ

ਦੇਖ ਸਭ ਕਿਰਤ ਕਮਾਇ ॥
ਧਰਮ ਪੰਥ ਚਲਨਾ ਹੈ ਭਲਾ ॥ ਤੂੰ
ਸੁਰਜਨ ਸਭ ਬੂਝੈ ਕਲਾ ॥ ਤੁੰ
ਅਖੰਡ ਜਪਿਓ ਨਿਰੰਕਾਰ ॥ ਤੋ
ਸੰਗ ਸੰਗਤ ਹੋਇ ਉਬਾਰ ॥ ਬੂੜੇ
ਆਗਿਆ ਸਿਰ ਧਰ ਲਈ ॥ ਜੋ
ਕਿਛ ਆਗਿਆ ਸਤਿਗੁਰ ਕਹੀ
॥ ਤਿਸਕੇ ਤਬ ਖੁਲ ਗਏ ਕਪਾਟ ॥
ਗੁਰ ਨਾਨਕ ਕੇ ਅਤਭੁਤ ਬਾਟ
॥ ਬੂੜੇ ਲਾਗੋ ਹਰਿ ਰੰਗ ਜਾਇ ॥
ਦੂਜੈ ਤੀਜੇ ਦਰਸ ਨੂੰ ਆਇ ॥
ਨਿਸਦਿਨ ਕੀਰਤ ਹਰਿ ਜਸ

ਗਾਇ ॥ ਚਿਤ ਰਾਖੇ ਸਤਿਗੁਰ
ਕੇ ਪਾਇ ॥ ਇਹ ਸਾਖੀ ਜੋ ਸੁਨੇ
ਸੁਨਾਇ॥ਪ੍ਰੇਮ ਭਗਤ ਸਤਿਗੁਰ
ਕੀ ਪਾਇ ॥ ਬੂਜ਼ੇ ਕੇ ਕਪਾਟ
ਖੁਲ ਗਏ ॥ ਦਾਸ ਦੀਨ ਸਭ
ਸਰਨੀ ਪਏ ॥

॥ਇਤਿ ਸਾਖੀ ਅਜਿਤੇ ਰੰਧਾਵੇ ਕੀ॥

# ਆਸ਼ੀਰਵਾਦ

ਦਾਸ ਭੇਰੇ ਸਕੂਲ ਪੜਦਿਆਂ ਦਸੰਬਰ 1920 ਵਿਚ ਮੈਟਰਿਕ ਦੇ ਵਜ਼ੀਫੇ ਲਈ ਪੜਾਈ ਕਰ ਰਿਹਾ ਸੀ, ਜਦ ਮੇਰੇ ਪੂਜਯ ਪਿਤਾ ਜੀ ਸ: ਸਾਧੂ ਸਿੰਘ ਨੇ ਭੇਜ ਕੇ ਮੈਨੂੰ ਆਪਣੇ ਪਿੰਡ ਮਲਕ ਵਾਲ ਸੱਦ ਲਿਆ।

ਇਕ ਦਿਨ ਪਿਤਾ ਜੀ ਨੇ ਦਾਸ ਨੂੰ ਨਿਸਚੇ ਕਰਾਇਆ, "ਕਈ ਪੁਰਾਤਨ ਨਾਮਰਸੀਏ ਭਜਨੀਕ ਸਿੱਖ ਬਜ਼ੁਰਗਾਂ ਵਲੋਂ ਗੁਰੂ ਨਾਨਕ ਦੇਵ ਜੀ ਮਹਾਰਾਜ ਦੀਆਂ ਹੱਥ ਲਿਖਤ ਜਨਮ ਸਾਖੀਆਂ ਵਿਚ ਭਾਈ ਅਜਿਤੇ ਰੰਧਾਵੇ ਵਾਲੀ ਪਰਮ ਸਾਖੀ ਵਿਚ ਕਈ ਭਵਿਖ ਬਾਣੀਆਂ ਕੀਤੀਆਂ ਹੋਈਆਂ ਹਨ। ਕਰਤਾਰ ਸਿੰਘ ਤੂੰ ਇਸ ਸਾਖੀ ਨੂੰ ਬਹੁਤ ਧਿਆਨ ਨਾਲ ਵਿਚਾਰ ਕੇ ਪੜ੍ਹਿਆ ਕਰੀਂ, ਨਾਮ ਬਾਣੀ ਦੇ ਜਾਪ ਵਿਚ ਲੀਨ ਰਹਿਣਾ, ਕੋਈ ਤੱਤੀ ਵਾ ਨਹੀਂ ਲਗੇਗੀ।"

ਇਹ ਸਿਖਿਆ ਦੇਣ ਤੋਂ ਕੁਝ ਦਿਨਾਂ ਉਪਰੰਤ 18 ਦਸੰਬਰ 1920 ਨੂੰ ਪਿਤਾ ਜੀ ਸਚਿਖੰਡ ਪਿਆਣਾ ਕਰ ਗਏ।

ਫੇਰ ਕੁਝ ਸਮੇਂ ਬਾਅਦ ਉਸ ਸਮੇ ਦੀ ਅੰਗਰੇਜ਼ ਸਰਕਾਰ ਨੇ ਦਾਸ ਨੂੰ ਨੌਕਰੀ ਦੇ ਦਿਤੀ। ਸਰਕਾਰੀ ਨੌਕਰੀ ਕਰਦਿਆਂ ਦਾਸ ਨੂੰ ਕਈ ਥਾਈਂ ਜਾਣ ਦਾ ਮੌਕਾ ਮਿਲਣਾ ਤਾਂ ਦਾਸ ਹੱਥ ਲਿਖਤ ਜਨਮ ਸਾਖੀ ਦੀ ਭਾਲ ਕਰਦਾ ਰਿਹਾ। ਮੈਂ ਪਿਸ਼ਾਵਰ ਤੋਂ ਤਬਦੀਲ ਹੋ ਕੇ ਕੈਂਮਲ ਪੁਰ ਗਿਆ ਤਾਂ ਕਿਸੇ ਬਿਰਧ ਗੁਰਮੁਖ ਨੇ ਮੈਨੂੰ ਦਸਿਆ ਕਿ ਕਿਸੇ ਸਿਦਕੀ ਸਹਿਜਧਾਰੀ 'ਸੰਤ ਹਲਵਾਈ' ਨਾਂ ਦੇ ਸੱਜਣ ਕੋਲ ਤਿੰਨ ਚਾਰ ਸੌ ਸਾਲ ਪੁਰਾਣੀ ਹੱਥ ਲਿਖਤ ਜਨਮ ਸਾਖੀ ਸੁਰਖਿਅਤ ਹੈ। ਇਹ ਜਾਣ ਕੇ ਦਾਸ ਨੂੰ ਅਪਾਰ ਖੁਸ਼ੀ ਹੋਈ, ਉਹ ਬਿਆਨ ਨਹੀਂ ਕੀਤੀ ਜਾ ਸਕਦੀ।

ਸੰਤ ਹਲਵਾਈ ਨੇ ਦਾਸ ਨੂੰ ਦਸਿਆ ਕਿ ਉਸ ਜਨਮ ਸਾਖੀ ਦੇ ਪਤਰੇ ਇਨੇ ਬਿਰਧ ਹੋ ਚੁਕੇ ਹਨ ਕਿ ਪਰਤੀਏ ਤਾਂ ਭੁਰ ਭੁਰ ਜਾਂਦੇ ਹਨ ਇਸ ਲਈ ਉਹਨਾਂ ਪੜ੍ਹ ਨੂੰ ਪੜ੍ਹਨ ਦੀ ਆਗਿਆ ਨਹੀਂ ਦਿਤੀ ਜਾ ਸਕਦੀ।

ਪਰ ਦਾਸ ਨੇ ਸੰਤ ਹਲਵਾਈ ਦੇ ਚਰਨ ਫੜ ਲਏ ਤੇ ਤਰਲਾ ਕੀਤਾ। ਤਾਂ ਉਸ ਨੇ ਦਾਸ ਦੀ ਬੇਨਤੀ ਪਰਵਾਨ ਕਰ ਲਈ।

ਅਨੇਕਾਂ ਸੁੱਚੇ ਰੇਸ਼ਮੀ ਰੁਮਾਲਿਆਂ ਵਿਚ ਸੰਭਾਲ ਕੇ ਰਖੀ ਹੋਈ ਬਿਰਧ ਜਨਮਸਾਖੀ ਵਿਚ ਭਾਈ ਅਜਿਤੇ ਰੰਧਾਵੇ ਵਾਲੀ ਸਾਖੀ ਨੂੰ ਦਾਸ ਪੜ ਨਾ ਸਕਿਆ, ਕਿਉਂਕਿ ਉਹ ਪੁਰਾਤਨ ਲਿਖਣ ਢੰਗ ਅਨੁਸਾਰ ਲਿਖੀ ਹੋਈ ਸੀ। ਫੇਰ ਸੰਤ ਹਲਵਾਈ ਨੇ ਸਹਿਜੇ -- ਸਹਿਜੇ ਤੇ ਥੋਹੜਾ ਥੋਹੜਾ ਕਰਕੇ ਪੰਜ, ਛੇ ਦਿਨਾਂ ਵਿਚ ਦਾਸ ਨੂੰ ਨਾ ਸਿਰਫ ਸਰਵਣ ਹੀ ਕਰਵਾਈ, ਸਗੋਂ ਕਈ ਥਾਂਵਾਂ ਤੋਂ ਗੁਝੇ ਭਾਵ ਅਰਥ ਸਮਝਾਏ।

ਪੂਰੇ ਪੰਚਵੰਜਾ ਸਾਲ ਪਿਛੋਂ ਦਾਸ ਨੂੰ ਪਤਾ ਲਗਾ ਕਿ ਚਾਰ ਸਾਲ ਪਹਿਲਾਂ ਬਰਮਿੰਘਮ ਨਿਵਾਸੀ ਸ: ਗੁਰਚਰਨ ਸਿੰਘ ਲੋਟੇ ਨੇ ਦਸ ਸਾਲ ਦੀ ਕਠਨ ਘਾਲਣਾ ਉਪਰੰਤ ਸ੍ਰੀ ਆਦਿ ਗਰੰਥ ਸਾਹਿਬ ਦੀ ਸੰਪੂਰਣ ਬਾਣੀ ਨੂੰ ਆਪਣੇ ਹੱਥਾਂ ਨਾਲ ਲਿਖਿਆ ਹੈ। ਹੁਣ ਇਸ ਗੁਰੂ ਦੁਲਾਰੇ ਨੇ ਤਿੰਨ ਸਾਲ ਦੀ ਪੁਰਾਣੀ ਹੱਥ ਲਿਖਤ ਜਨਮ ਪਤ੍ਰੀ ਬਾਬੇ ਨਾਨਕ ਕੀ ਵਿਚੋਂ ਭਾਈ ਅਜਿਤੇ ਰੰਧਾਵੇ ਵਾਲੀ ਪਰਮ ਸਾਖੀ ਨੂੰ ਪੱਦ - ਛੇਦ ਕੀਤਾ ਹੈ ਜਿਸਨੂੰ ਸੰਗਤਾ ਨੇ ਛਪਵਾਉਣ ਦਾ ਪਰਉਪਕਾਰ ਕਰ ਵਿਖਾਇਆ ਹੈ।

ਦਾਸ ਇਹ ਆਖੇ ਬਿਨਾਂ ਨਹੀਂ ਰਹਿ ਸਕਦਾ ਕਿ ਸ: ਗੁਰਚਰਨ ਸਿੰਘ ਲੋਟੇ ਵੀ ਧੰਨ ਹਨ ਜਿਹਨਾਂ ਨੂੰ ਭਾਈ ਅਜਿਤੇ ਵਾਲੀ ਪਰਮ ਸਾਖੀ ਨੂੰ ਪਦ- ਛੇਦ ਕਰਕੇ 'ਆਪੇ ਬਖਸਹਿ ਦੇ ਵਡਿਆਈ' ਵਾਲੀ ਵਾਲਾ ਮਾਣ ਪ੍ਰਾਪਤ ਹੋਇਆ ਹੈ। ਇਸ ਗਰੰਥ ਵਿਚ ਹੋਈ ਭਵਿਖ ਬਾਣੀ ਸੰਗਤਾਂ ਦੇ ਕਈ ਭੁਲੇਖੇ ਦੂਰ ਕਰੇਗੀ। ਦਾਸ ਇਸ ਉਦਮ ਲਈ ਹਾਰਦਿਕ ਅਸ਼ੀਰਵਾਦ ਦਿੰਦਾ ਹੈ।

ਗੁਰੂ ਸੰਗਤਾਂ ਦੇ ਜੋੜੇ ਝਾੜਨ ਦਾਸਨ ਦਾਸ
ਗਿਆਨੀ ਕਰਤਾਰ ਸਿੰਘ 'ਸੂਹੱਦੀ'
ਲੇਖਕ ਪੁਸਤਕ
'੧ਓ ਫਿਲਾਸਫੀ' ਤੇ
ਮੂਲ ਮੰਤ੍ਰ ਫਿਲਾਸਫੀ' ਆਦਿ
24 - ਮਾਡਲ ਕਾਲੋਨੀ
ਡਾ: ਯਮਨਾ ਨਗਰ ਜਿਲਾ ਅੰਬਾਲਾ